# ਪਦਮ ਵਿਭੂਸ਼ਣ ਕੱਥਕ ਸਮਰਾਟ ਪੰ. ਬਿਰਜੂ ਮਹਾਰਾਜ ਜੀ ਦੀ ਨਿੱਘੀ ਯਾਦ ਵਿੱਚ ਸੰਗੀਤਕ ਸ਼ਰਧਾਂਜਲੀ — 15 ਮਾਰਚ, ਸ੍ਰੀ ਭੈਣੀ ਸਾਹਿਬ



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀਪ ਪ੍ਰਜਵਲਿਤ ਕਰਦੇ ਹੋਏ।



ਉਸਤਾਦ ਅਰਸ਼ਦ ਖਾਨ ਇਸਰਾਜ ਵਾਦਨ ਕਰਦੇ ਹੋਏ- ਤਬਲੇ ਤੇ ਸੰਗਤ ਕਰ ਰਹੇ ਸ. ਅਜੈਪਾਲ ਸਿੰਘ ਅਤੇ ਸੁਰ ਮੰਡਲ ਤੇ ਕਾਕਾ ਰਤਨ ਸਿੰਘ।





ਪੰ. ਦੀਪਕ ਮਹਾਰਾਜ ਜੀ ਕੱਥਕ ਕਰਦੇ ਹੋਏ। ਤਬਲੇ ਤੇ-ਪ੍ਰਾਂਸ਼ੂ ਚਤੁਰਲਾਲ।



ਕਾਕਾ ਬਸੰਤ ਸਿੰਘ ਗਾਇਨ ਅਤੇ ਕਾਕਾ ਹਰਨਾਮ ਸਿੰਘ ਤਬਲਾ ਵਾਦਨ ਕਰਦੇ ਹੋਏ।



ਸੰਗੀਤ ਦਾ ਅੰਨਦ ਮਾਣਦੇ ਹੋਏ ਸਰੋਤੇ।

ਤਸਵੀਰਾਂ - ਸੁਰਤ ਪਾਲ ਸਿੰਘ

# ਵਰਿਆਮ

ਅਪ੍ਰੈਲ 2022

ਜਿਲਦ-47

ਅੰਕ- 6

**ਬਾਨੀ ਸੰਪਾਦਕ**
**ਸ੍ਰ. ਜਗਦੀਸ਼ ਸਿੰਘ 'ਵਰਿਆਮ'**
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

**ਸੰਪਾਦਕ : ਡਾ. ਰਜਵੰਤ ਕੌਰ**

ਸੰਪਰਕ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

**ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਤਤਕਰਾ



**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com




# ਹੋਲੀ ਕੀਨੀ ਸੰਤ ਸੇਵ

ਆਦਿ ਕਾਲ ਤੋਂ ਹੀ ਹੋਲੀ ਨੂੰ ਰੰਗਾਂ ਦੇ ਤਿਉਹਾਰ ਵਜੋਂ ਮਨਾਇਆ ਜਾ ਰਿਹਾ ਹੈ। ਦੁਆਪਰ ਯੁੱਗ ਵਿੱਚ ਭਗਵਾਨ ਕ੍ਰਿਸ਼ਨ ਆਪਣੇ ਸੰਗੀ ਸਾਥੀਆਂ ਅਤੇ ਗੋਪੀਆਂ ਨਾਲ ਇੱਕ ਦੂਜੇ ਨੂੰ ਗੁਲਾਲ ਨਾਲ ਰੰਗ ਕੇ ਹੋਲੀ ਦਾ ਤਿਉਹਾਰ ਮਨਾਉਂਦੇ ਸਨ। ਪੁਰਾਣਿਕ ਕਥਾ ਅਨੁਸਾਰ ਹੋਲੀ ਨੂੰ ਬੁਰਾਈ ਉੱਤੇ ਸੱਚਾਈ ਦੀ ਜਿੱਤ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਭਗਤ ਪ੍ਰਹਿਲਾਦ ਦਾ ਪਿਤਾ ਹਰਨਾਕਸ਼ ਉਸਨੂੰ ਪ੍ਰਭੂ ਭਗਤੀ ਕਰਨ ਤੋਂ ਵਰਜਦਾ ਸੀ। ਪਰ ਭਗਤ ਪ੍ਰਹਿਲਾਦ ਹਮੇਸ਼ਾ ਰਾਮ ਨਾਮ ਜਪਣ ਵਿੱਚ ਹੀ ਲੀਨ ਰਹਿੰਦਾ ਸੀ। ਗੁੱਸੇ ਵਿੱਚ ਆ ਕੇ ਹਰਨਾਕਸ਼ ਨੇ ਪ੍ਰਹਿਲਾਦ ਨੂੰ ਕਈ ਦੰਡ ਦਿੱਤੇ, ਪਰ ਉਹ ਭਗਤ ਪ੍ਰਹਿਲਾਦ ਨੂੰ ਆਪਣੇ ਅਕੀਦੇ ਤੋਂ ਹਟਾ ਨਾ ਸਕਿਆ। ਅਖੀਰ ਉਸ ਨੇ ਆਪਣੀ ਭੈਣ ਹੋਲਿਕਾ (ਜਿਸ ਨੂੰ ਅਗਨੀ ਵਿੱਚ ਨਾ ਸੜਣ ਦਾ ਵਰ ਪ੍ਰਾਪਤ ਸੀ) ਦੀ ਗੋਦੀ ਵਿੱਚ ਪ੍ਰਹਿਲਾਦ ਨੂੰ ਬਿਠਾ ਕੇ ਅਗਨੀ ਭੇਂਟ ਕਰਨਾ ਚਾਹਿਆ ਪਰ "ਆਪਨੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ।।" ਅਨੁਸਾਰ ਪ੍ਰਹਿਲਾਦ ਦਾ ਬਾਲ ਵੀ ਬਾਂਕਾ ਨਾ ਹੋਇਆ ਅਤੇ ਹੋਲਿਕਾ ਸੜ ਕੇ ਸੁਆਹ ਹੋ ਗਈ। ਸੱਚਾਈ ਦੀ ਜਿੱਤ ਹੋਈ। ਲੋਕਾਂ ਨੇ ਆਪਣੀ ਖੁਸ਼ੀ ਦਾ ਇਜ਼ਹਾਰ ਕਰਨ ਲਈ ਇੱਕ ਦੂਜੇ ਤੇ ਰੰਗ ਸੁੱਟ ਕੇ ਹੋਲੀ ਖੇਡਣਾ ਸ਼ੁਰੂ ਕੀਤਾ। ਉਦੋਂ ਤੋਂ ਲੈ ਕੇ ਅੱਜ ਤਕ ਭਾਰਤ ਵਿੱਚ ਇਸੇ ਤਰੀਕੇ ਨਾਲ ਹੋਲੀ ਮਨਾਈ ਜਾ ਰਹੀ ਹੈ। ਪਰ ਦਸਮ ਪਾਤਸ਼ਾਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਨੂੰ ਹੋਲੇ ਦਾ ਰੂਪ ਦਿੱਤਾ। ਉਹਨਾਂ ਨੇ ਆਪਣੇ ਸਿੱਖਾਂ ਦੇ ਜੁੱਟ ਬਣਾ ਕੇ ਉਹਨਾਂ ਨੂੰ ਯੁੱਧ ਕਲਾ ਵਿੱਚ ਪ੍ਰਬੀਨ ਹੋਣ ਦੀ ਸਿੱਖਿਆ ਦਿੱਤੀ। ਇਸ ਨਾਲ ਸਿੱਖਾਂ ਵਿੱਚ ਜੋਸ਼ ਅਤੇ ਆਤਮ ਵਿਸ਼ਵਾਸ ਪੈਦਾ ਹੋਇਆ। ਇਸੇ ਨੂੰ ਹੀ ਸਤਿਗੁਰੂ ਜੀ ਨੇ ਹੋਲੇ ਮਹੱਲੇ ਦਾ ਨਾਂ ਦਿੱਤਾ।

ਪੰਚਮ ਪਾਤਸ਼ਾਹ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਨੇ ਲਿਖਿਆ ਹੈ–

ਹੋਲੀ ਕੀਨੀ ਸੰਤ ਸੇਵ।। ਰੰਗੁ ਲਾਗਾ ਅਤਿ ਲਾਲ ਦੇਵ।।

ਅਰਥਾਤ ਸੰਤ ਜਨਾਂ ਦੀ ਸੇਵਾ ਕਰਨ ਨੂੰ ਹੀ ਮੈਂ ਹੋਲੀ ਬਣਾ ਲਿਆ ਹੈ ਜਿਸ ਕਰਕੇ ਮੇਰੇ ਅੰਦਰ ਪਰਮਾਤਮਾ ਦੇ ਪ੍ਰੇਮ ਦਾ ਗੂੜ੍ਹਾ ਲਾਲ ਰੰਗ ਚੜ੍ਹ ਗਿਆ ਹੈ।

ਇਸੇ ਤੁਕ ਨੂੰ ਰੂਪਮਾਨ ਕਰਦੀ ਨਾਮਧਾਰੀ ਸੰਗਤ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਹੋਲੇ ਦੇ ਮੇਲੇ ਮਨਾਉਂਦੀ ਆ ਰਹੀ ਹੈ। ਜਿਨ੍ਹਾਂ ਦਾ ਮੁੱਖ ਉਦੇਸ਼ ਨਾਮ ਸਿਮਰਨ, ਬਾਣੀ ਪੜ੍ਹਣਾ, ਕਥਾ ਕੀਰਤਨ ਕਰਨਾ ਅਤੇ ਦੀਵਾਨ ਲਗਾਉਣਾ ਹੁੰਦਾ ਹੈ। ਨਾਮਧਾਰੀਆਂ ਵਿੱਚ ਹੋਲੇ ਦਾ ਮੇਲਾ ਵਿਸ਼ੇਸ਼ ਮਹੱਤਵ ਰੱਖਦਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੋਲੇ ਦੇ ਮੇਲੇ ਵਿੱਚ ਸਤਿਗੁਰੂ ਬਾਲਕ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾਉਣਾ ਸ਼ੁਰੂ ਕੀਤਾ ਅਤੇ ਬਾਅਦ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਪੁਰਬ ਜੋੜ ਕੇ ਇਸ ਮੇਲੇ ਨੂੰ ਤ੍ਰਿਬੇਣੀ ਪੁਰਬ ਦਾ ਨਾਂ ਦਿੱਤਾ। ਇਸ ਲਈ ਹਰ ਸਾਲ ਇਹ ਮੇਲਾ ਅਤਿ ਉਤਸ਼ਾਹ ਅਤੇ ਸ਼ਰਧਾ ਨਾਲ ਮਨਾਇਆ ਜਾਂਦਾ ਹੈ।

ਇਸ ਸਾਲ ਦਾ ਹੋਲਾ ਮਹੱਲਾ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਛਤਰ ਛਾਇਆ ਹੇਠ 18 ਮਾਰਚ ਤੋਂ 21 ਮਾਰਚ ਤਕ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਤੇ ਮਨਾਇਆ ਗਿਆ। ਇਹ ਮੇਲਾ ਨਾਮਧਾਰੀ ਸ਼ਹੀਦੀ ਸਾਕਿਆਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਦੀ ਡੇਢ ਸ਼ਤਾਬਦੀ ਨੂੰ ਸਮਰਪਿਤ ਸੀ। ਹਮੇਸ਼ਾ ਦੀ ਤਰ੍ਹਾਂ ਦਿਨ ਦੀ ਸ਼ੁਰੂਆਤ ਆਸਾ ਦੀ ਵਾਰ ਦੇ ਕੀਰਤਨ ਤੋਂ ਹੁੰਦੀ, ਜਿਸ ਵਿੱਚ ਰਾਗੀ ਸਿੰਘ ਅਤੇ ਸੰਗਤਾਂ ਅੰਮ੍ਰਿਤ ਵੇਲੇ ਹੀ ਨਵੇਂ ਬਣੇ ਪੰਡਾਲ ਵਿੱਚ ਇਕੱਤਰ ਹੋ ਕੇ ਕੀਰਤਨ ਦਾ ਅਤੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਅਨੰਦ ਮਾਣਦੀਆਂ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਸਾ ਦੀ ਵਾਰ ਤੋਂ ਉਪਰੰਤ ਵਿਦਵਾਨ ਸੱਜਣਾਂ– ਸ੍ਰ. ਗੁਰੂਬਚਨ ਸਿੰਘ, ਸੰਤ ਨਿਸ਼ਾਨ ਸਿੰਘ ਅਤੇ ਸ੍ਰ. ਸੁਵਰਨ ਸਿੰਘ ਵਿਰਕ ਹੋਰਾਂ ਨੇ ਹੋਲੇ ਦੀ ਪਰੰਪਰਾ, ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਇਤਿਹਾਸ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਅਤੇ ਉਪਕਾਰਾਂ ਬਾਰੇ ਚਾਨਣਾ ਪਾਇਆ। ਸਵੇਰ ਦੇ ਹਰਿ ਜੱਸ ਤੋਂ ਬਾਅਦ ਲੰਗਰ ਪਾਣੀ ਛਕਣ ਉਪਰੰਤ ਹੱਲੇ ਦੇ ਦੀਵਾਨ ਸੱਜਣੇ ਸ਼ੁਰੂ ਹੋ ਜਾਂਦੇ, ਜਿਨ੍ਹਾਂ ਦੀ ਸਮੇਂ ਸਾਰਨੀ ਸੂਬਾ ਬਲਵਿੰਦਰ ਸਿੰਘ ਜੀ ਝੱਲ ਰੋਜ਼ ਸਵੇਰੇ ਹੀ ਅਨਾਊਂਸ ਕਰ ਦੇਂਦੇ। ਪੰਜਾਬ, ਹਰਿਆਣਾ ਅਤੇ ਦਿੱਲੀ ਤੋਂ ਆਏ ਜੱਥੇਦਾਰਾਂ ਦੇ ਦੀਵਾਨਾਂ ਦਾ ਸਿਲਸਿਲਾ ਲਗਾਤਾਰ ਚਲਦਾ ਰਹਿੰਦਾ ਸੀ। ਦੁਪਹਿਰ ਨੂੰ ਨਿਤਨੇਮ ਦੀ ਅਰਦਾਸ ਤੋਂ ਬਾਅਦ ਸੰਗਤਾਂ ਨਾਮ ਸਿਮਰਨ ਵਿੱਚ ਲੀਨ ਹੋ ਜਾਂਦੀਆਂ ਅਤੇ ਨਾਲ ਹੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ਾਂ ਦਾ ਲਾਹਾ ਲੈਂਦੀਆਂ।

ਹਜ਼ੂਰੀ ਰਾਗੀਆਂ ਦੇ ਰਸਮਈ ਕੀਰਤਨ ਤੋਂ ਬਾਅਦ ਸਮਾਪਤੀ ਦੀ ਅਰਦਾਸ ਹੋ ਜਾਂਦੀ। ਸ਼ਾਮ ਨੂੰ ਫੇਰ ਹੱਲੇ ਦੇ ਦੀਵਾਨ ਸੱਜਦੇ ਅਤੇ ਇਸ ਤਰ੍ਹਾਂ ਸਾਰਾ ਦਿਨ ਅਕਾਲ ਪੁਰਖ ਦੇ ਚਰਨਾਂ ਵਿੱਚ ਜੁੜ ਕੇ ਆਪਣਾ ਜੀਵਨ ਸਫਲ ਕਰਨ ਦਾ ਸੁਅਵਸਰ ਮਿਲਦਾ।

ਇਸ ਤਰ੍ਹਾਂ ਨਿਤ ਦੇ ਕਾਰਜ ਕਰਮ ਦੇ ਨਾਲ ਨਾਲ ਕੁਝ ਵਿਸ਼ੇਸ਼ ਸਰਗਰਮੀਆਂ ਵੀ ਹੋਲੇ ਦੇ ਮੇਲੇ ਵਿੱਚ ਸ਼ਾਮਿਲ ਹੋਈਆਂ, ਜਿਸ ਵਿੱਚ ਦੇਸ਼ ਵਿਦੇਸ਼ ਤੋਂ ਆਏ ਨਾਮਧਾਰੀ ਕਲਾਕਾਰ ਨੌਜਵਾਨਾਂ ਅਤੇ ਬੱਚਿਆਂ ਦੁਆਰਾ ਲਗਾਈ ਚਿੱਤਰਕਾਰੀ ਅਤੇ ਸ਼ਿਲਪਕਾਰੀ ਦੀ ਪ੍ਰਦਰਸ਼ਨੀ ਮੁੱਖ ਸੀ। 19 ਮਾਰਚ ਸਵੇਰੇ 10 ਵਜੇ ਸ੍ਰੀ ਸਤਿਗੁਰੂ ਜੀ ਨੇ ਹਰੀ ਮੰਦਿਰ ਵਿਖੇ ਇਸ ਪ੍ਰਦਰਸ਼ਨੀ ਦਾ ਉਦਘਾਟਨ ਕਰ ਕੇ ਕਲਾਕਾਰਾਂ ਨੂੰ ਅਸ਼ੀਰਵਾਦ ਦਿੱਤਾ। ਉਸ ਤੋਂ ਬਾਅਦ ਸੰਗਤਾਂ ਨੇ ਵੀ ਇਸ ਪ੍ਰਦਰਸ਼ਨੀ ਵਿੱਚ ਲਗਾਏ ਚਿੱਤਰਾਂ ਅਤੇ ਹੋਰ ਕਲਾ ਕ੍ਰਿਤੀਆਂ ਨੂੰ ਵੇਖ ਕੇ ਇਸ ਦੀ ਸ਼ਲਾਘਾ ਕੀਤੀ ਅਤੇ ਕਲਾਕਾਰਾਂ ਦੀ ਹੌਸਲਾ ਅਫ਼ਜਾਈ ਕੀਤੀ। ਕੁਝ ਉਸਤਾਦ ਕਲਾਕਾਰ ਤੇ ਆਪਣੇ ਸਾਹਮਣੇ ਕਿਸੇ ਵਿਅਕਤੀ ਨੂੰ ਬਿਠਾ ਕੇ ਉਸ ਦੀ ਤਸਵੀਰ ਬਣਾ ਰਹੇ ਸਨ, ਜੋ ਕਿ ਬਹੁਤ ਹੀ ਵਧੀਆ ਲੱਗਾ।

19 ਮਾਰਚ ਦੁਪਹਿਰ ਦੇ ਦੀਵਾਨ ਵਿੱਚ ਸਤਿਜੁਗ ਦੇ ਸੰਪਾਦਕੀ ਬੋਰਡ ਨੇ ਸਤਿਜੁਗ ਦਾ ਸਾਲਾਨਾ ਵਿਸ਼ੇਸ਼ ਅੰਕ ਸਤਿਗੁਰੂ ਜੀ ਨੂੰ ਭੇਂਟ ਕੀਤਾ। ਇਸੇ ਦਿਨ ਰਾਤ ਨੂੰ ਕਵੀ ਦਰਬਾਰ ਵੀ ਸੱਜਿਆ। 20 ਮਾਰਚ ਨੂੰ ਦੁਪਹਿਰ ਦੇ ਨਿਤਨੇਮ ਵਿੱਚ ਸੰਤ ਗੋਪਾਲ ਸਿੰਘ ਜੀ ਲਾਲੇਪੁਰ ਵਾਲਿਆਂ ਉੱਪਰ ਬਣੀ ਦਸਤਾਵੇਜ਼ੀ ਫਿਲਮ– 'ਪੂਰਨੁ ਸੋਈ ਸੰਤੁ' ਵਿਖਾਈ ਗਈ। ਨਿਤਨੇਮ ਦੀ ਸਮਾਪਤੀ ਤੋਂ ਬਾਅਦ ਸੇਵਕ ਹਰਪਾਲ ਸਿੰਘ ਨੇ ਨਾਮਧਾਰੀ ਪਰੰਪਰਾਵਾਂ ਉੱਪਰ ਆਪਣੇ ਵਿਚਾਰ ਰੱਖੇ। ਉਪਰੰਤ ਵਿਸ਼ੇਸ਼ ਸਨਮਾਨ ਸਮਾਰੋਹ ਹੋਇਆ, ਜਿਸ ਵਿੱਚ ਸਤਿਗੁਰੂ ਜੀ ਨੇ ਸ੍ਰ. ਦਵਿੰਦਰ ਸਿੰਘ ਗਿੱਲ ਜੀਆ ਨੱਥਾ ਜੀ ਨੂੰ 'ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ', ਸ੍ਰ. ਸਰਬਸ਼ਕਤੀਮਾਨ ਸਿੰਘ ਜੀ ਨੂੰ 'ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਯਾਦਗਾਰੀ ਸਨਮਾਨ' ਅਤੇ ਸ੍ਰ. ਜਗਦੀਸ਼ ਸਿੰਘ ਜੀ ਨੂੰ 'ਨਿਸ਼ਕਾਮ ਸੇਵਕ ਸਨਮਾਨ' ਪ੍ਰਦਾਨ ਕੀਤਾ।

21 ਮਾਰਚ ਸਵੇਰੇ ਸੰਤ ਹਰਬੰਸ ਸਿੰਘ ਘੁੱਲਾ ਜੀ ਅਤੇ ਸਾਥੀ ਰਾਗੀਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਕੀਰਤਨ ਤੋਂ ਉਪਰੰਤ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਪਵਿੱਤਰ ਉਪਦੇਸ਼ ਦਿੱਤਾ। ਉਹਨਾਂ ਸੰਗਤਾਂ ਨੂੰ ਸੰਬੋਧਨ ਕਰ ਕੇ ਦੱਸਿਆ ਕਿ ਪਿਛਲੇ ਇਕ-ਡੇਢ ਮਹੀਨੇ ਤੋਂ ਸਤਿਗੁਰੂ ਰਾਮ ਸਿੰਘ ਜੀ ਦਾ ਜਸ ਕੀਤਾ ਜਾ ਰਿਹਾ ਹੈ। ਬਹੁਤ ਸੌਖੇ ਸ਼ਬਦਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਕਥਾ ਕੀਤੀ ਗਈ ਹੈ, ਜਿਸਨੂੰ ਮਾਤਾ ਪਿਤਾ ਆਪ ਵੀ ਸੁਣਨ ਅਤੇ ਆਪਣੇ ਬੱਚਿਆਂ ਨੂੰ ਵੀ ਸੁਣਾਉਣ। ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਸਭ ਦੇ ਸਾਂਝੇ ਹਨ। ਇਸੇ ਤਰ੍ਹਾਂ ਜਿਨ੍ਹਾਂ ਦੇਸ਼ ਦੀ ਆਜ਼ਾਦੀ ਲਈ ਸ਼ਹਾਦਤਾਂ ਦਿੱਤੀਆਂ ਉਹ ਸੂਰਬੀਰ ਵੀ ਸਭ ਦੇ ਸਾਂਝੇ ਹੀ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਉਹਨਾਂ ਦੀ ਕਥਾ ਕਰ ਕੇ ਸਾਡੀ ਸਿੱਖੀ ਹੋਰ ਦ੍ਰਿੜ੍ਹ ਹੁੰਦੀ ਹੈ। ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਪਿੰਡ ਪਿੰਡ ਸ਼ਹਿਰ ਸ਼ਹਿਰ ਇਕੱਠੇ ਜੁੜ ਕੇ ਬੈਠਣ ਅਤੇ ਸਿਮਰਨ ਕਰਨ ਦੀ ਪ੍ਰੇਰਣਾ ਦਿੱਤੀ ਤਾਂ ਜੋ ਹਰ ਪਿੰਡ ਭੈਣੀ ਸਾਹਿਬ ਬਣ ਜਾਵੇ। ਸਤਿਗੁਰੂ ਜੀ ਨੇ ਅੱਗੇ ਇਹ ਵੀ ਸਮਝਾਇਆ ਕਿ ਬਾਹਰੋਂ ਪਾਠ ਕਰਵਾਉਣ ਦੀ ਥਾਂ ਆਪ ਸਾਰਾ ਪਰਵਾਰ ਮਿਲ ਕੇ ਪਾਠ ਕਰ ਕੇ ਭੋਗ ਪੁਆਏ। ਸਤਿਗੁਰੂ ਜੀ ਨੇ ਨੌਜਵਾਨਾਂ ਅਤੇ ਬੱਚਿਆਂ ਵਿੱਚ ਸਾਹਿਤ ਅਤੇ ਨਾਮਧਾਰੀ ਇਤਿਹਾਸ ਪੜ੍ਹਣ ਦੀ ਰੁਚੀ ਨੂੰ ਪੈਦਾ ਕਰਨ ਲਈ ਸਤਿਜੁਗ, ਵਰਿਆਮ ਅਤੇ ਵਰਤਮਾਨ ਹਿੰਦੁਸਤਾਨ ਪੜ੍ਹਣ ਲਈ ਪ੍ਰੇਰਿਆ। ਸਤਿਗੁਰੂ ਜੀ ਨੇ 11000 ਪਾਠਾਂ ਨੂੰ ਜਲਦੀ ਤੋਂ ਜਲਦੀ ਸੰਪੂਰਨ ਕਰਨ ਦਾ ਹੁਕਮ ਕੀਤਾ ਅਤੇ ਬੱਚਿਆਂ ਨੂੰ ਛੋਟੇ ਹੁੰਦਿਆਂ ਤੋਂ ਹੀ ਪੰਜਾਬੀ ਸਿਖਾਉਣ ਤੇ ਵੀ ਜ਼ੋਰ ਦਿੱਤਾ। ਇਸ ਤੋਂ ਬਾਅਦ ਅੱਠ ਜੋੜਿਆਂ ਦੇ ਪੂਰਨ ਗੁਰ ਮਰਿਆਦਾ ਅਨੁਸਾਰ ਅਨੰਦ ਕਾਰਜ ਹੋਏ। ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ 205 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 8 ਪਾਠਾਂ ਦੇ ਭੋਗ ਪਾਏ ਗਏ। ਅਰਦਾਸ ਉਪਰੰਤ ਹੋਲੇ ਦੇ ਮੇਲੇ ਦੀ ਸਮਾਪਤੀ ਹੋ ਗਈ।

ਇਸ ਮੇਲੇ ਤੇ ਗਰਮੀ ਦਾ ਬਹੁਤ ਅਸਰ ਵੇਖਣ ਨੂੰ ਮਿਲਿਆ। ਚੇਤਰ ਦੇ ਮਹੀਨੇ ਦੇ ਹਿਸਾਬ ਨਾਲ ਗਰਮੀ ਜ਼ਿਆਦਾ ਲਗ ਰਹੀ ਸੀ। ਪਰ ਪ੍ਰਬੰਧਕਾਂ ਵਲੋਂ ਵਰਤਾਏ ਗਏ ਠੰਡੇ ਜਲ, ਠੰਡੇ ਪਾਣੀ ਦੀਆਂ ਬੋਤਲਾਂ, ਠੰਡੇ ਦੁੱਧ ਦੀਆਂ ਬੋਤਲਾਂ, ਠੰਡੇ ਮਿੱਠੇ ਕਿੰਨੂ ਅਤੇ ਸੇਬਾਂ ਦੇ ਪ੍ਰਸ਼ਾਦ ਨੇ ਠੰਡ ਦਾ ਛੱਟਾ ਦੇਈ ਰੱਖਿਆ। ਇਸ ਵਾਰ ਦਾ ਹੋਲਾ ਮੇਲਾ ਸੰਤ ਚਰਨਜੀਤ ਸਿੰਘ ਪਟਰੋਲ ਪੰਪ ਵਾਲਿਆਂ ਵਲੋਂ ਕਰਵਾਇਆ ਗਿਆ। ਅਗਲੇ ਹੋਲੇ ਦੀ ਸੇਵਾ ਸੂਬਾ ਕਰਤਾਰ ਸਿੰਘ ਜੀ ਹੋਠੀਆਂ ਵਾਲੇ ਅਤੇ ਉਹਨਾਂ ਦੇ ਪਰਵਾਰ ਨੂੰ ਮਿਲੀ ਹੈ।

ਮੇਲੇ ਦੀ ਸਮਾਪਤੀ ਤੋਂ ਬਾਅਦ ਸਾਰੀ ਸੰਗਤ ਸਤਿਗੁਰੂ ਜੀ ਨੂੰ ਨਤਮਸਤਕ ਹੋ ਕੇ, ਲੰਗਰ ਪਾਣੀ ਛਕ ਕੇ, ਆਪਣਾ ਆਪਣਾ ਸਾਮਾਨ ਬੰਨ ਕੇ, ਅਰਦਾਸ ਕਰ ਕੇ ਆਪਣੇ ਆਪਣੇ ਘਰਾਂ ਨੂੰ ਤੁਰ ਪਈ। ਇਸ ਤਰ੍ਹਾਂ ਸਤਿਗੁਰੂ ਜੀ ਦੀ ਕਿਰਪਾ ਨਾਲ ਸਾਲ 2022 ਦਾ ਮੇਲਾ ਨਿਰਵਿਘਨ ਸੰਪੂਰਨ ਹੋ ਗਿਆ।

**-ਰਜਵੰਤ ਕੌਰ**

# ਅਮਨ ਏਕਤਾ – ਸਮੇਂ ਦੀ ਲੋੜ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫਰਮਾਇਆ ਹੈ – ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।। ਇਹ ਤੱਥ ਸਿਰਫ ਪੰਜਾਬੀਆਂ ਜਾਂ ਭਾਰਤ ਵਾਸੀਆਂ ਵਾਸਤੇ ਹੀ ਨਹੀਂ ਸਗੋਂ ਸਗਲ ਸ੍ਰਿਸ਼ਟੀ ਵਾਸਤੇ ਸੱਚ ਹੈ। ਕਿਉਂਕਿ ਗੁਰਬਾਣੀ ਵਿੱਚ ਲਿਖੇ ਗਏ ਸਤਿ ਕਥਨ ਸਿਰਫ ਸਿੱਖਾਂ ਤੇ ਹੀ ਲਾਗੂ ਨਹੀਂ ਹੁੰਦੇ – ਇਹ ਸਰਬ ਵਿਆਪਕ ਹਨ। ਅਸੀਂ ਆਪਣੇ ਗੁਰੂਆਂ ਦੀ ਬਾਣੀ ਦਾ ਰੋਜ਼ ਪਾਠ ਕਰਦੇ ਹਾਂ ਪਰ ਅਮਲ ਕਿੰਨਾਂ ਕੁ ਕਰਦੇ ਹਾਂ, ਇਹ ਸਭ ਨੂੰ ਪਤਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਮੇਸ਼ਾ ਸਾਨੂੰ ਈਰਖਾ ਤੋਂ ਦੂਰ ਰਹਿਣ ਦੀ ਸਿੱਖਿਆ ਦੇਂਦੇ ਰਹੇ ਹਨ ਕਿਉਂਕਿ ਜੇਕਰ ਅਸੀਂ ਈਰਖਾ ਤਿਆਗ ਦੇਵਾਂਗੇ ਤਾਂ ਵੈਰ ਵਿਰੋਧ, ਝਗੜਾ, ਨਿੰਦਿਆ, ਝੂਠ ਆਦਿ ਕਈ ਵਿਕਾਰਾਂ ਤੋਂ ਮੁਕਤ ਹੋ ਜਾਵਾਂਗੇ। ਹਰ ਧਰਮ ਸੱਚ ਦੇ ਰਾਹ ਤੇ ਚੱਲਣ ਦੀ ਸਿੱਖਿਆ ਦੇਂਦਾ ਹੈ, ਪਰ ਵੱਖ ਵੱਖ ਧਰਮਾਂ ਨੂੰ ਮੰਨਣ ਵਾਲੇ ਸਾਰੀ ਦੁਨੀਆਂ ਦੇ ਲੋਕਾਂ ਵਿੱਚ ਇਕ ਸਾਂਝਾ ਵਿਕਾਰ ਹੈ – ਹਉਮੈ ਅਤੇ ਮੋਹ ਜਾਲ ਦਾ, ਜਿਸ ਤੋਂ ਛੁਟਕਾਰਾ ਪਾਉਣ ਲਈ ਆਪਣੇ ਮਨ ਤੇ ਕਾਬੂ ਕਰਨਾ ਪੈਂਦਾ ਹੈ। ਇਹੀ ਹਉਮੈ ਅਤੇ ਮੋਹ ਜਾਲ ਵਿੱਚ ਫਸੇ ਸਾਰੀ ਦੁਨੀਆਂ ਦੇ ਲੋਕ ਇਕ ਦੂਜੇ ਦੇ ਉੱਤੇ ਆਪਣੀ ਸ਼ਕਤੀ ਪ੍ਰਦਰਸ਼ਨ ਕਰ ਕੇ ਸਭ ਤੋਂ ਵਧ ਸ਼ਕਤੀਸ਼ਾਲੀ ਇਕਾਈ ਬਨਣ ਦੀ ਲਾਲਸਾ ਪਾਲੀ ਬੈਠੇ ਹਨ। ਜਿਸ ਦਾ ਅੰਤ ਹੈ – ਵਿਨਾਸ਼। ਸਵਾਮੀ ਅਸ਼ਟਾਵਕਰ ਦੇ ਸ਼ਬਦਾਂ ਵਿੱਚ – "ਇਹ ਅਟੱਲ ਸੱਚਾਈ ਹੈ ਕਿ ਕਦੇ ਵੀ ਕਿਸੇ ਨੇ ਕਿਸੇ ਨੂੰ ਹਿੰਸਾ ਨਾਲ ਨਹੀਂ ਜਿੱਤਿਆ।" ਪਰ ਅਸੀਂ ਅਗਿਆਨੀ ਲੋਕ ਸਭ ਕੁਝ ਸਮਝਦੇ ਹੋਏ ਵੀ ਅਨਜਾਣ ਬਣ ਜਾਂਦੇ ਹਾਂ ਅਤੇ ਵਿਨਾਸ਼ ਵੱਲ ਤੁਰ ਪੈਂਦੇ ਹਾਂ।

ਜੇਕਰ ਆਪਾਂ ਰੂਸ-ਯੂਕਰੇਨ ਯੁੱਧ ਦੀ ਗੱਲ ਕਰੀਏ ਤਾਂ ਇਹੀ ਸਮਝ ਆਉਂਦਾ ਹੈ ਕਿ ਵਿਸ਼ਵ ਦੀਆਂ ਦੋ ਮਹਾਂ ਸ਼ਕਤੀਆਂ – ਰੂਸ ਅਤੇ ਅਮਰੀਕਾ ਦੀ ਜਿੱਦਬਾਜੀ ਨੇ ਹੀ ਇਸ ਯੁੱਧ ਨੂੰ ਜਨਮ ਦਿੱਤਾ ਹੈ। ਇਸ ਯੁੱਧ ਦੀ ਪਿੱਠਭੂਮੀ ਤਾਂ ਬਿਨਾਂ ਸ਼ੱਕ ਆਪਣੀਆਂ ਸੀਮਾਵਾਂ ਅਤੇ ਅਧਿਕਾਰ ਖੇਤਰ ਦਾ ਵਿਸਤਾਰ ਕਰਨਾ ਹੈ – ਜੋ ਕਿ ਹਮੇਸ਼ਾ ਹੀ ਹੁੰਦਾ ਹੈ, ਪਰ ਇਸ ਲਕਸ਼ ਨੂੰ ਹਾਸਿਲ ਕਰਨ ਲਈ ਕਿੰਨਾ ਵੱਡਾ ਮੁੱਲ ਤਾਰਨਾ ਪੈ ਰਿਹਾ ਹੈ, ਉਹ ਵੀ ਸਾਨੂੰ ਰੋਜ਼ ਦੀਆਂ ਖ਼ਬਰਾਂ ਰਾਹੀਂ ਪਤਾ ਲਗ ਰਿਹਾ ਹੈ। ਅਸਲ ਵਿੱਚ ਜੋ ਵੀ ਅਸੀਂ ਖ਼ਬਰਾਂ ਰਾਹੀਂ ਪੜ੍ਹਦੇ, ਦੇਖਦੇ ਜਾਂ ਸੁਣਦੇ ਹਾਂ – ਹਾਲਾਤ ਉਸ ਤੋਂ ਕਈ ਗੁਣਾ ਬਦਤਰ ਹਨ। ਦੋਹਾਂ ਧਿਰਾਂ ਦੇ ਸੈਨਿਕਾਂ ਦਾ ਜਾਨੀ ਨੁਕਸਾਨ ਹੋ ਰਿਹਾ ਹੈ। ਕਿਉਂਕਿ ਹਮਲਾ ਰੂਸ ਨੇ ਕੀਤਾ ਹੈ, ਇਸ ਵਾਸਤੇ ਯੂਕਰੇਨ ਦਾ ਜਿਆਦਾ ਨੁਕਸਾਨ ਹੋਣਾ ਸੁਭਾਵਿਕ ਹੈ। ਰੂਸੀ ਹਮਲੇ ਕਾਰਨ ਯੂਕਰੇਨ ਦੇ ਸ਼ਹਿਰ ਦੇ ਸ਼ਹਿਰ ਤਬਾਹ ਹੋ ਰਹੇ ਹਨ, ਇਮਾਰਤਾਂ ਖੰਡਰ ਬਣ ਰਹੀਆਂ ਹਨ। ਬੰਬਾਰੀ ਅਤੇ ਮਿਸਾਈਲਾਂ ਡਿੱਗਣ ਕਾਰਨ ਚਾਰੇ ਪਾਸੇ ਅੱਗਾਂ ਹੀ ਅੱਗਾਂ ਨਜ਼ਰ ਆ ਰਹੀਆਂ ਹਨ। ਯੂਕਰੇਨੀ ਸੈਨਿਕ ਟਿਕਾਣਿਆਂ ਦੇ ਨਾਲ ਨਾਲ ਹਸਪਤਾਲ, ਸਕੂਲ ਅਤੇ ਰਿਹਾਇਸ਼ੀ ਇਮਾਰਤਾਂ ਦਾ ਵੀ ਨੁਕਸਾਨ ਹੋ ਰਿਹਾ ਹੈ। ਸੈਨਿਕਾਂ ਦੇ ਨਾਲ ਨਾਲ ਕਈ ਪੱਤਰਕਾਰ ਵੀ ਇਸ ਅੱਗ ਦੀ ਭੇਟ ਚੜ੍ਹ ਗਏ ਹਨ। ਦੋਨੋਂ ਦੇਸ਼ ਇਕ ਦੂਜੇ ਉਪਰ ਇਲਜ਼ਾਮਬਾਜੀ ਕਰ ਰਹੇ ਹਨ। ਯੂਕਰੇਨ ਨੇ ਅਮਰੀਕਾ ਅੱਗੇ ਮਦਦ ਦੀ ਗੁਹਾਰ ਲਗਾਈ ਹੈ। ਅਮਰੀਕਾ ਉਸ ਨੂੰ ਵੱਡੀ ਆਰਥਿਕ ਅਤੇ ਹਥਿਆਰਾਂ ਦੀ ਮਦਦ ਦੇਣ ਲਈ ਤਿਆਰ ਹੈ, ਪਰ ਯੁੱਧ ਵਿਰਾਮ ਅਤੇ ਸ਼ਾਂਤੀ ਵਾਸਤੇ ਅਜੇ ਤੱਕ ਕੋਈ ਵੀ ਅੱਗੇ ਨਹੀਂ ਆਇਆ। ਇਹ ਮਦਦ ਤਾਂ ਯੁੱਧ ਨੂੰ ਵਧਾਵਾ ਹੀ ਦੇਵੇਗੀ, ਵਿਰਾਮ ਨਹੀਂ। ਯੂਕਰੇਨ ਦੇ ਰਿਹਾਇਸ਼ੀ ਇਲਾਕਿਆਂ ਵਿੱਚ ਹਮਲੇ ਹੋਣ ਕਾਰਨ ਲੱਖਾਂ ਲੋਕ ਆਪਣੇ ਦੇਸ ਨੂੰ ਛੱਡ ਕੇ ਗੁਆਂਢੀ ਦੇਸਾਂ ਵਿੱਚ ਪਲਾਇਨ ਕਰ ਚੁੱਕੇ ਹਨ। ਆਪਣਾ ਦੇਸ ਅਤੇ ਘਰ ਛੱਡ ਕੇ ਜਾਣ ਦਾ ਦੁੱਖ ਅਸੀਂ ਪੰਜਾਬੀ ਚੰਗੀ ਤਰ੍ਹਾਂ ਜਾਣਦੇ ਹਾਂ, ਜਿਨ੍ਹਾਂ ਦੇ ਵਡੇਰਿਆਂ ਨੇ 1947 ਦਾ ਸੰਤਾਪ ਹੰਢਾਇਆ ਹੈ।

ਜਿੱਥੇ ਇਸ ਯੁੱਧ ਦੀ ਅੱਗ ਨਾਲ ਯੂਕਰੇਨ ਦੇ ਨਿਵਾਸੀ ਝੁਲਸ ਰਹੇ ਹਨ, ਉੱਥੇ ਇਸ ਦਾ ਸੇਕ ਭਾਰਤ ਵਿੱਚ ਵੀ ਮਹਿਸੂਸ ਹੋ ਰਿਹਾ ਹੈ। ਤਕਰੀਬਨ 18000 ਤੋਂ ਵੱਧ ਭਾਰਤੀ ਵਿਦਿਆਰਥੀ, ਜੋ ਕਿ ਮੈਡੀਕਲ ਦੀ ਪੜ੍ਹਾਈ ਲਈ ਭਾਰਤ ਤੋਂ ਯੂਕਰੇਨ ਗਏ ਸਨ, ਇਸ ਸਥਿਤੀ ਵਿੱਚ ਫੱਸ ਗਏ, ਜਿਨ੍ਹਾਂ ਨੂੰ ਹਰ ਵੇਲੇ ਜਾਨ ਦਾ ਖਤਰਾ ਬਣਿਆ ਹੋਇਆ ਸੀ। ਉੱਥੇ ਰਹਿ ਰਹੇ ਵਿਦਿਆਰਥੀ ਤਾਂ ਐਸ ਔਖੀ ਘੜੀ ਵਿੱਚ ਵਿਚਰ ਹੀ ਰਹੇ ਸਨ, ਆਪਣੇ ਆਪ ਨੂੰ ਅਤੇ ਆਪਣੇ ਸਾਥੀਆਂ ਨੂੰ ਵੀ ਸੰਭਾਲ ਰਹੇ ਸਨ, ਪਰ ਏਧਰ ਉਹਨਾਂ ਦੇ ਮਾਪਿਆਂ ਅਤੇ ਪਰਵਾਰਾਂ ਦਾ ਫਿਕਰ ਨਾਲ ਬੁਰਾ ਹਾਲ ਹੋ ਰਿਹਾ ਸੀ। ਬੱਚਿਆਂ ਕੋਲ ਹੌਲੀ ਹੌਲੀ ਖਾਣ ਪੀਣ ਦਾ ਸਮਾਨ, ਪਾਣੀ ਅਤੇ ਦਵਾਈਆਂ ਆਦਿ ਦੀ ਕਮੀ ਹੋ ਰਹੀ ਸੀ ਤੇ ਏਧਰੋਂ ਪੈਸੇ ਭੇਜਣੇ ਵੀ ਮੁਸ਼ਕਿਲ ਹੋ ਗਏ ਸਨ। ਬੱਚਿਆਂ ਨੂੰ ਆਪਣੇ ਟਿਕਾਣੇ ਛੱਡ ਕੇ ਬੰਕਰਾਂ ਅਤੇ ਮੈਟਰੋ ਸਟੇਸ਼ਨਾਂ ਤੇ ਰਹਿਣ ਲਈ ਮਜਬੂਰ ਹੋਣਾ ਪਿਆ। ਦਿਨ ਰਾਤ ਬੰਬਾਰੀ ਅਤੇ ਗੋਲੀਬਾਰੀ ਦੀਆਂ ਅਵਾਜ਼ਾਂ ਨਾਲ ਉਹਨਾਂ ਦੇ ਦਿਲ ਅਤੇ ਦਿਮਾਗ ਸੁੰਨ ਹੋ ਰਹੇ ਸਨ। ਜ਼ੀਰੋ ਡਿਗਰੀ ਤੋਂ ਥੱਲੇ ਦਾ ਤਾਪਮਾਨ, ਬਰਫ ਦਾ ਡਿੱਗਣਾ, ਧੁੰਦ ਅਤੇ ਠੰਡ ਵਿੱਚ ਖੁਲ੍ਹੇ ਅਸਮਾਨ ਥੱਲੇ ਆਪਣੇ ਆਪ ਨੂੰ ਸੁਰੱਖਿਅਤ ਥਾਂ ਤੇ ਪਹੁੰਚਾਉਣ ਲਈ ਕਈ ਕਈ ਮੀਲ ਪੈਦਲ ਤੁਰਨਾ ਸੌਖਾ ਨਹੀਂ ਸੀ। ਬਿਜਲੀ ਅਤੇ ਇੰਟਰਨੈੱਟ ਦੀ ਕਟੌਤੀ ਕਾਰਨ ਉਹਨਾਂ ਬੱਚਿਆਂ ਦਾ ਆਪਣੇ ਪਰਵਾਰ ਅਤੇ ਭਾਰਤ ਸਰਕਾਰ ਨਾਲ ਸੰਪਰਕ ਵੀ ਮੁਸ਼ਕਿਲ ਹੋ ਗਿਆ ਸੀ। ਬੱਚਿਆਂ ਨੂੰ ਡਰ ਸੀ ਕਿ ਪਤਾ ਨਹੀਂ ਕਿਹੜੇ ਵੇਲੇ ਕਿਹੜੀ ਘਟਨਾ ਵਾਪਰ ਜਾਵੇ ਤੇ ਏਧਰ ਮਾਪਿਆਂ ਦਾ ਰੋ ਰੋ ਕੇ ਬੁਰਾ ਹਾਲ ਹੋ ਰਿਹਾ ਸੀ। ਅਖੀਰ ਹੌਲੀ ਹੌਲੀ ਕਰ ਕੇ ਭਾਰਤ ਸਰਕਾਰ ਨੇ ਬੱਚਿਆਂ ਨੂੰ ਉੱਥੋਂ ਕੱਢਿਆ। ਸ਼ੁਰੂ ਸ਼ੁਰੂ ਵਿੱਚ ਤਾਂ ਬਹੁਤ ਘੱਟ ਗਿਣਤੀ ਵਿੱਚ ਵਿਦਿਆਰਥੀ ਆਉਣ ਵਿੱਚ ਸਫਲ ਹੋਏ, ਬਾਅਦ ਵਿੱਚ ਜਿਵੇਂ ਜਿਵੇਂ ਹਾਲਤ ਜਿਆਦਾ ਖਰਾਬ ਹੁੰਦੇ

ਗਏ ਤਾਂ ਬੱਚਿਆਂ ਨੇ ਭਾਰਤ ਸਰਕਾਰ ਅੱਗੇ ਤਰਲਾ ਕੀਤਾ ਕਿ ਉਹਨਾਂ ਨੂੰ ਛੇਤੀ ਤੋਂ ਛੇਤੀ ਇੱਥੋਂ ਕੱਢਿਆ ਜਾਵੇ। ਆਪਰੇਸ਼ਨ ਗੰਗਾ ਦੇ ਤਹਿਤ ਇਹਨਾਂ ਬੱਚਿਆਂ ਨੂੰ ਭਾਰਤ ਵਾਪਿਸ ਲਿਆਉਂਦਾ ਗਿਆ ਹੈ। ਇਸ ਯੁੱਧ ਦੌਰਾਨ ਇਕ ਭਾਰਤੀ ਵਿਦਿਆਰਥੀ ਨਵੀਨ ਕੁਮਾਰ ਦੀ ਗੋਲੀ ਲੱਗਣ ਨਾਲ ਮੌਤ ਵੀ ਹੋ ਗਈ ਅਤੇ ਇਕ ਵਿਦਿਆਰਥੀ ਗੋਲੀ ਲੱਗਣ ਨਾਲ ਜ਼ਖਮੀ ਹੋ ਗਿਆ। ਉਸ ਨੂੰ ਵੀ ਬਾਕੀ ਵਿਦਿਆਰਥੀਆਂ ਨਾਲ ਭਾਰਤ ਸ਼ਿਫਟ ਕਰ ਲਿਆ ਗਿਆ ਹੈ। ਇਹ ਬੱਚੇ ਦੇਰ ਸਵੇਰ ਆਪਣੇ ਘਰਾਂ ਨੂੰ ਤਾਂ ਪੁੱਜ ਗਏ ਹਨ ਪਰ ਇਹਨਾਂ ਵਿੱਚ ਐਨਾ ਸਹਿਮ ਹੈ ਕਿ ਉਹ ਅਜੇ ਤਕ ਵੀ ਉਸ ਮਾਹੌਲ ਦੀ ਦਹਿਸ਼ਤ ਵਿੱਚੋਂ ਨਹੀਂ ਨਿਕਲ ਸਕੇ। ਪੈਸਾ, ਮਿਹਨਤ ਅਤੇ ਸਮਾਂ ਖਰਚ ਕੇ ਜਿਹੜਾ ਉਹਨਾਂ ਯੂਕਰੇਨ ਦੇ ਕਾਲਜਾਂ ਵਿੱਚ ਦਾਖਲਾ ਲਿਆ ਸੀ, ਉਸ ਦਾ ਕੀ ਹੋਵੇਗਾ। ਉਹ ਆਪਣੀ ਪੜ੍ਹਾਈ ਅੱਗੇ ਜਾਰੀ ਰੱਖ ਸਕਣਗੇ ਜਾਂ ਨਹੀਂ – ਕੁਝ ਪਤਾ ਨਹੀਂ, ਜਾਂ ਫੇਰ ਆੱਨਲਾਈਨ ਪੜ੍ਹਾਈ ਹੀ ਇਕ ਵਿਕਲਪ ਹੋਵੇਗਾ। ਹਾਲ ਦੀ ਘੜੀ ਤਾਂ ਬੱਚਿਆਂ ਦਾ ਸਹੀ ਸਲਾਮਤ ਘਰ ਆ ਜਾਣਾ ਹੀ ਮਾਪਿਆਂ ਵਾਸਤੇ ਇੱਕ ਵੱਡੀ ਪ੍ਰਾਪਤੀ ਹੈ। ਜਿਨ੍ਹਾਂ ਦਾ ਪੁੱਤਰ ਇਸ ਯੁੱਧ ਵਿੱਚ ਅਨਿਆਈ ਮੌਤੇ ਮਰ ਗਿਆ, ਉਹਨਾਂ ਵਾਸਤੇ ਤਾਂ ਇਹ ਯੁੱਧ ਇੱਕ ਵਿਸ਼ਵ ਯੁੱਧ ਤੋਂ ਘੱਟ ਨਹੀਂ ਹੈ।

ਰੂਸ ਭਾਰਤ ਦਾ ਮਿੱਤਰ ਦੇਸ ਹੈ। ਉਸ ਨੇ ਬੜੀ ਵਾਰੀ ਭਾਰਤ ਦੀ ਮਦਦ ਕੀਤੀ ਹੈ, ਪਰ ਉਸ ਦਾ ਜੰਗ ਵਿੱਚ ਅੜੇ ਰਹਿਣਾ ਸ਼ਲਾਘਾਯੋਗ ਨਹੀਂ ਹੈ। ਉਸ ਨੂੰ ਸਮਝੌਤਾ ਕਰ ਕੇ ਯੁੱਧ ਵਿਰਾਮ ਬਾਰੇ ਸੋਚਣਾ ਚਾਹੀਦਾ ਹੈ। ਇਸੇ ਵਿੱਚ ਹੀ ਕੁਲ ਦੁਨੀਆਂ ਦਾ ਭਲਾ ਹੈ। ਆਉ ਅਸੀਂ ਪ੍ਰੋ. ਤਾਰਾ ਸਿੰਘ ਅਨਜਾਣ ਦੀਆਂ ਇਹਨਾਂ ਸਤਰਾਂ ਰਾਹੀਂ ਅਮਨ ਏਕਤਾ ਦਾ ਹੋਕਾ ਦੇਈਏ–

ਸਮਝਾਂ ਵਾਲਿਓ ਉੱਠੋ ਵਹੀਰ ਘੱਤੋ, ਚਿੱਟਾ ਅਮਨ ਨਿਸ਼ਾਨ ਝੁਲਾਉਣ ਤੁਰ ਪਉ।
ਸੜ ਜਾਊ ਜਹਾਨ ਤਬਾਹ ਹੋ ਜਾਊ, ਕਲਮਾਂ ਵਾਲਿਓ ਇਹਨੂੰ ਬਚਾਉਣ ਤੁਰ ਪਉ।
ਇਹ ਅਮਨ ਇਤਫ਼ਾਕ ਬਿਨ ਨਹੀਂ ਹੋਣਾ, ਕੱਢਿਆ ਸਿਆਣਿਆਂ ਇਹੀ ਨਿਚੋੜ ਏ ਅੱਜ।
ਸੌ ਹੱਥ ਰੱਸਾ ਸਿਰੇ ਦੀ ਗੰਢ ਇੱਕੋ, ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।

**-ਰਜਵੰਤ ਕੌਰ**

# ਆਮ ਆਦਮੀ ਅਤੇ ਪੰਜਆਪ (ਪੰਜਾਬ) – ਅਸੈਂਬਲੀ ਚੋਣਾਂ 2022

ਪੰਜਾਬੀਆਂ ਦੀ ਸ਼ਾਨ ਵੱਖਰੀ, ਪੰਜਾਬੀਆਂ ਦੀ ਚਾਲ ਵੱਖਰੀ ਅਤੇ ਪੰਜਾਬੀਆਂ ਦੀ ਆਨ ਵੱਖਰੀ। ਪੰਜਾਬੀਆਂ ਨੇ ਇਹ ਕਰ ਵਿਖਾਇਆ। ਇਹ ਪੰਜਾਬੀ ਹੀ ਕਰ ਸਕਦੇ ਹਨ।

ਨਾ ਪਾਰਟੀ, ਨਾ ਜਾਤ, ਨਾ ਪਾਤ, ਨਾ ਧਰਮ, ਨਾ ਕੁਨਬਾ, ਬਸ ਕੇਵਲ ਬਦਲਾਅ ਅਤੇ ਉਹ ਵੀ ਭਰਪੂਰ ਸਿਆਸੀ ਅਣਕਿਆਸਾ ਬਦਲਾਅ। ਜਿਹੜੇ ਜਿੱਤੇ ਹਨ, ਉਹ ਵੀ ਆਪਣੀ ਹੂੰਝਾ ਫੇਰੂ ਜਿੱਤ ਉੱਤੇ ਹੈਰਾਨ ਹਨ ਅਤੇ ਜਿਹੜੇ ਸਿਆਸੀ ਪਿੜ ਹਾਰੇ ਹਨ, ਉਹ ਗਹਿਰੇ ਸਦਮੇ ਵਿੱਚ ਹਨ, ਆਪਣੀ ਨਮੋਸ਼ੀ ਭਰਪੂਰ ਹਾਰ ਦਾ ਪੱਧਰ ਭੁਗਤ ਕੇ।

ਆਮ ਲੋਕਾਂ ਦੇ ਇਸ ਰਾਹ ਦਸੇਰੇ ਫੈਸਲੇ ਨੇ ਸਥਾਪਿਤ ਰਵਾਇਤੀ ਪਾਰਟੀਆਂ ਨੂੰ ਜੜ੍ਹੋਂ ਉਖਾੜ ਸੁੱਟਿਆ ਹੈ। ਇਕ ਤੂਫਾਨ, ਇਕ ਸੁਨਾਮੀ, ਜੋ ਸਭ ਦੀਆਂ ਕਿਆਸਅਰਾਈਆਂ ਅਤੇ ਸੁਫਨਿਆਂ ਤੋਂ ਵੀ ਮੀਲਾਂ-ਮੀਲਾਂ ਦੂਰ ਤਕ ਘਾਤਕ ਅਸਰ ਛੱਡ ਗਿਆ।

ਇਹ ਬਦਲਾਅ ਦੇਰ ਸਵੇਰ ਸੁਨਿਸ਼ਚਿਤ ਸੀ। ਕਿਸੇ ਨੇ ਨਹੀਂ ਸੋਚਿਆ ਸੀ। ਖੁਦ ਆਮ ਆਦਮੀ ਪਾਰਟੀ ਨੇ ਵੀ ਨਹੀਂ। ਸਭ ਮੰਨ ਰਹੇ ਸਨ ਕਿ ਬਦਲਾਅ ਵਾਸਤੇ ਅੰਡਰ ਕਰੰਟ ਹੈ, ਪਰ ਇਹ ਤਾਂ ਅੱਪਰ ਕਰੰਟ ਸਾਬਤ ਹੋਇਆ। ਪੰਜਾਬੀਆਂ ਨੇ ਉਮੀਦਵਾਰ ਨੂੰ ਨਹੀਂ, ਪਾਰਟੀ ਸਿੰਬਲ ਨੂੰ ਵੋਟ ਪਾਇਆ ਹੈ।

ਲੋਕ ਤੰਤਰ ਦੀ ਅਸਲੀ ਖੂਬੀ ਪੰਜਾਬ ਵਿੱਚ ਵੇਖਣ ਨੂੰ ਮਿਲੀ। ਨਾ ਸਟਾਰਡਮ ਵੇਖਿਆ, ਨਾ ਪੁਸ਼ਤਾਂ ਵੇਖੀਆਂ, ਨਾ ਪਰਿਵਾਰ ਅਤੇ ਨਾ ਹੀ ਜਾਤ ਪਾਤ। ਸਥਾਪਿਤ ਰਵਾਇਤੀ ਪਾਰਟੀਆਂ ਆਪਣੀਆਂ ਆਪਣੀਆਂ ਮਰਿਯਾਦਾਵਾਂ ਤੋਂ ਉਕੇਰੀਆਂ ਅਤੇ ਆਪਣੀਆਂ ਕਿਵਾਇਤਾਂ ਤੋਂ ਬੁਰੀ ਤਰ੍ਹਾਂ ਉੱਖੜੀਆ ਵੀ ਤੇ ਪੱਛੜੀਆ ਵੀ।

ਮੁੱਖ ਧਿਰ ਕਾਂਗਰਸ ਆਪਣੇ ਆਮ ਆਦਮੀ ਪ੍ਰਤੀ ਫਰਜ਼ਾਂ ਤੋਂ ਬੇਮੁੱਖ ਰਹੀ ਹੈ। ਕੁਨਬਾਪ੍ਰਸਤੀ ਦੇ ਨਾਲ-ਨਾਲ ਰਿਸ਼ਵਤਖੋਰੀ, ਬਦਲਾ ਖੋਰੀ ਅਤੇ ਘੱਪਲਿਆਂ ਦਾ ਬੋਲ-ਬਾਲਾ ਹੋ ਗਿਆ। ਸੂਬੇ ਦੇ ਸਰਬ-ਪੱਖੀ ਵਿਕਾਸ ਵਿੱਚ ਆਈ ਅਣਕਿਆਸੀ ਖੜੋਤ ਅਤੇ ਇਸ ਉੱਤੇ ਕਰਜ਼ੇ ਦੀ ਬਹੁਤ ਭਾਰੀ ਪੰਡ, ਪੰਜਾਬ ਦਾ ਹਰ ਵਰਗ ਇਸਦਾ ਸ਼ਿਕਾਰ ਹੋ ਗਿਆ।

ਕਾਂਗਰਸ ਪਾਰਟੀ ਆਪਣੇ ਨਿਘਾਰ ਅਤੇ ਪਤਨ ਵੱਲ ਜਿਸ ਤੇਜੀ ਨਾਲ ਵਧ ਰਹੀ ਹੈ, ਉਹ ਭਾਰਤ ਦੇ ਲੋਕਤਾਂਤਰਿਕ ਢਾਂਚੇ ਲਈ ਬਹੁਤ ਹੀ ਖਤਰਨਾਕ ਅਤੇ ਤਬਾਹਕੁਨ ਸੰਕੇਤ ਹੈ। ਕਾਂਗਰਸ ਨਾ ਤਾਂ ਠੀਕ ਤਰ੍ਹਾਂ ਰਾਜ ਕਰ ਸਕੀ ਜਦੋਂ ਉਹ ਸਰਕਾਰ ਵਿੱਚ ਸੀ ਅਤੇ ਨਾ ਹੀ ਵਿਰੋਧੀ ਪਾਰਟੀ ਦੀ ਭੂਮਿਕਾ ਹੀ ਨਿਭਾ ਸਕੀ। ਕਾਂਗਰਸ ਜ਼ਮੀਨੀ ਪੱਧਰ ਨਾਲੋਂ ਟੁੱਟ ਕੇ ਡਰਾਇੰਗ ਰੂਮ ਪਾਲਿਟਿਕਸ ਵਿੱਚ ਆਪਣਾ ਵਜੂਦ ਗਵਾ ਬੈਠ ਰਹੀ ਹੈ। ਕਾਂਗਰਸ ਕਦੀ ਵੀ ਮਹਿੰਗਾਈ, ਬੇਰੁਜ਼ਗਾਰੀ, ਕਿਸਾਨੀ ਮਸਲਿਆਂ ਬਾਰੇ ਲੋੜੀਂਦੀ ਸੰਜੀਦਗੀ, ਤੀਬਰਤਾ ਅਤੇ ਆਕਰੋਸ਼ ਸੜਕਾਂ ਤੇ ਨਹੀਂ ਲਿਆ ਸਕੀ, ਜਿਸਦੀ ਉਸ ਤੋਂ ਤਵੱਕੋ ਸੀ। ਨਾ ਸੰਗਠਨ, ਨਾ ਦਿਸ਼ਾ, ਨਾ

ਦੂਰਦਰਸ਼ਤਾ ਅਤੇ ਨਾ ਹੀ ਸਮਰਪਣ।

ਕੈਪਟਨ-ਸਿੱਧੂ ਅਤੇ ਬਾਅਦ ਵਿੱਚ ਚੰਨੀ-ਸਿੱਧੂ ਦੀ ਕਲਹ-ਕਲੇਸ਼ ਹੀ ਇਸ ਕੋਹਰਾਮ ਦਾ ਵੱਡਾ ਕਾਰਣ ਹੈ। ਇਸ ਲਈ ਪੰਜਾਬੀਆਂ ਨੇ ਇਹਨਾਂ ਤਿੰਨਾਂ ਨੂੰ ਸਬਕ ਸਿਖਾਇਆ।

ਮਾੜੇ ਅਤੇ ਢਿੱਲੇ ਪ੍ਰਸ਼ਾਸਨਿਕ ਇੰਤਜ਼ਾਮਾਂ ਨੇ ਪੰਜਾਬ ਨੂੰ ਔਝੜੇ ਰਾਹਾਂ ਤੇ ਪਾ ਦਿੱਤਾ। ਮੁੱਢਲੀਆਂ ਸਹੂਲਤਾਂ ਦੀ ਘਾਟ, ਵੱਧਦੀ ਹੋਈ ਬੇਰੁਜ਼ਗਾਰੀ ਨੇ ਨਿਰਾਸ਼ਤਾ ਦਾ ਆਲਮ ਹੋਰ ਵੀ ਡੂੰਘਾ ਅਤੇ ਲੰਮੇਰਾ ਕਰ ਦਿੱਤਾ।

ਪੰਜਾਬੀਆਂ ਅੰਦਰ ਪੈਦਾ ਹੋਈ ਬੇਗਾਨਗੀ, ਬੇਭਰੋਸਗੀ ਅਤੇ ਗੁੱਸੇ ਦੇ ਪ੍ਰਗਟਾਵੇ ਨੇ ਸਾਰੀਆਂ ਰਵਾਇਤੀ ਪਾਰਟੀਆਂ ਨੂੰ ਹਾਸ਼ੀਏ ਤੇ ਲੈ ਆਂਦਾ। ਇਹੋ ਜਿਹੇ ਨਤੀਜੇ ਨਿਰਾਸ਼ਾ, ਬਗਾਵਤ ਅਤੇ ਬਦਲ ਵਿੱਚ ਹੀ ਨਿਕਲਦੇ ਹਨ। ਲੋਕ ਕੀ ਚਾਹੁੰਦੇ ਹਨ ! ਇਹ ਰਿਵਾਇਤੀ ਪਾਰਟੀਆਂ ਸਮਝਣ ਵਿੱਚ ਪੂਰੀ ਤਰ੍ਹਾਂ ਅਸਫਲ ਰਹੀਆਂ ਹਨ।

ਇਹ ਲੋਕਾਂ ਦੇ ਗੁੱਸੇ ਦੇ ਜਵਾਲਾਮੁੱਖੀ ਫੱਟਣ ਦੇ ਨਤੀਜੇ ਨਹੀਂ ਤਾਂ ਹੋਰ ਕੀ ਹਨ ? ਭਾਜਪਾ ਦੇ 55 ਉਮੀਦਵਾਰਾਂ, ਕਾਂਗਰਸ ਦੇ 5 ਮੰਤਰੀਆਂ ਸਮੇਤ 32 ਵਿਧਾਇਕਾਂ, ਸ਼੍ਰ: ਅਕਾਲੀ ਦਲ ਦੇ 27, ਬੀ.ਐਸ.ਪੀ. ਦੇ 15 ਅਤੇ ਕਿਸਾਨ ਪਾਰਟੀ ਦੇ ਸਾਰੇ 10 ਉਮੀਦਵਾਰਾਂ ਦੀਆਂ ਜ਼ਮਾਨਤਾਂ ਜ਼ਬਤ ਹੋਈਆਂ।

ਇਸ ਸਿਆਸੀ ਪਿੜ ਦੀ ਛਿੰਜ ਵਿੱਚ ਸਾਡੇ ਕਿਸਾਨ ਵੀਰ ਵੀ ਆਪਣੀ ਵੱਡਕਮਾਈ ਅਤੇ ਵੱਡਮੁੱਲੀ ਸਾਖ ਨੂੰ ਚੋਖਾ ਸਿਆਸੀ ਖੋਰਾ ਲਵਾ ਬੈਠੇ।

ਪੰਜਾਬੀਆਂ ਨੇ ਰਾਜਨੀਤੀ ਵਿੱਚ ਦਹਾਕਿਆਂ ਤੋਂ ਸਥਾਪਿਤ ਰਾਜਨੀਤਿਕ ਪ੍ਰਬੰਧ ਨੂੰ ਪੂਰੀ ਤਰ੍ਹਾਂ ਨਕਾਰਿਆ ਹੈ। ਲੋਕਾਂ ਵਿੱਚ ਇਹ ਪ੍ਰਭਾਵ ਕਿ ਸਥਾਪਿਤ ਪਾਰਟੀਆਂ ਤੇ ਪੁਰਾਣੀਆਂ ਰਾਜਨੀਤਿਕ ਧਿਰਾਂ ਤਾਂ ਲੁਟੇਰੀਆਂ ਹੀ ਹਨ, ਬਹੁਤ ਹੱਦ ਤਕ ਇਸ ਬਦਲਾਅ ਦਾ ਸਬੱਬ ਬਣਿਆ। ਬੇਸ਼ਕ ਇਹ ਚੋਣ ਨਤੀਜੇ ਅਰਵਿੰਦ ਕੇਜਰੀਵਾਲ ਅਤੇ ਭਗਵੰਤ ਮਾਨ ਦੀ ਕਾਬਲੀਅਤ ਨੂੰ ਘੱਟ ਅਤੇ ਪਿਛਲੇ ਦਹਾਕਿਆਂ ਤੋਂ ਰਾਜ ਸੱਤਾ ਤੇ ਕਾਬਿਜ਼ ਧਿਰਾਂ, ਪਾਰਟੀਆਂ, ਘਰਾਣਿਆਂ, ਸ਼ਖਸੀਅਤਾਂ ਅਤੇ ਉਹਨਾਂ ਦੇ ਅਮਲਾਂ ਤੋਂ ਪਰੇਸ਼ਾਨ ਲੋਕਾਂ ਦੀ ਇਸ ਹਾਲਤ ਤੋਂ ਤੰਗ ਆ ਕੇ ਇਕ ਬਦਲਾਅ ਲਿਆਉਣ ਦਾ ਉਪਰਾਲਾ ਹੈ।

ਜਿੱਥੇ ਜਿੱਤਣਾ ਬੜਾ ਮੁਸ਼ਕਿਲ ਹੁੰਦਾ ਹੈ ਓਥੇ ਹੀ ਜਿੱਤ ਨੂੰ ਸੰਭਾਲਣਾ ਅਤੇ ਪੁਗਾਉਣਾ ਹੋਰ ਵੀ ਮੁਸ਼ਕਿਲ ਹੁੰਦਾ ਹੈ। ਸਫਲ ਹੋਣਾ ਜ਼ਰੂਰੀ ਤਾਂ ਹੁੰਦਾ ਹੈ ਪਰ ਫਾਇਦੇਮੰਦ ਹੋਣਾ ਉਸ ਤੋਂ ਵੀ ਜ਼ਰੂਰੀ ਵਰਦਾਨ ਹੁੰਦਾ ਹੈ।

ਆਮ ਆਦਮੀ ਪਾਰਟੀ ਨੇ ਐਸਾ ਭਵਿਖ ਪੰਜਾਬੀਆਂ ਨੂੰ ਵਿਖਾਇਆ ਕਿ ਉਹਨਾਂ ਇਤਿਹਾਸ ਹੀ ਸਿਰਜ ਦਿੱਤਾ। ਆਮ ਆਦਮੀ ਦੇ ਸੁਪਨਿਆਂ ਦੀ ਇਸ ਤਜ਼ਾਰਤ ਵਿੱਚ ਸੁਪਨੇ ਵੇਚਣ ਵਾਲੇ ਤਾਜਪੋਸ਼ ਹੋ ਨਿਬੜੇ ਅਤੇ ਸੁਪਨੇ ਤੋੜਨ ਵਾਲੇ ਹਾਸ਼ੀਏ ਤੇ ਪਹੁੰਚ ਗਏ।

ਪੰਜਾਬੀ ਹਮੇਸ਼ਾਂ ਚੌਂਕਾਂਦੇ ਹੀ ਹਨ। ਉਹ ਉਹ ਕਰਦੇ ਹਨ ਜੋ ਕਿਸੇ ਨੇ ਕਦੀ ਸੋਚਿਆ ਹੀ ਨਹੀਂ ਹੁੰਦਾ।

ਅਸਲ ਵਿੱਚ ਇਹ ਬਦਲਾਅ ਇਕ ਆਪ-ਮੁਹਾਰਾ ਬਦਲਾਅ ਹੈ। ਇਹ ਭ੍ਰਿਸ਼ਟ ਵਿਵਸਥਾ ਲਈ ਲੋਕਾਂ ਦਾ ਫਤਵਾ। ਹੁਣ ਪੰਜਾਬੀਆਂ ਨੇ ਆਮ ਆਦਮੀ ਪਾਰਟੀ ਲਈ ਪੰਜਾਬ ਬਦਲਿਆ ਹੈ। ਵੇਖਣ ਵਾਲੀ ਗੱਲ ਇਹ ਹੋਵੇਗੀ ਕਿ ਕੀ 'ਆਪ' ਪੰਜਾਬ ਨੂੰ ਬਦਲ ਸਕੇਗੀ।

ਜੀਤ ਤੇਰੀ ਮੁਕੱਰਰ ਥੀ
ਸੋ ਤੂ ਜੀਤ ਗਯਾ
ਵਰਨਾ ਹਾਰੇ ਹੂਏ ਲਸ਼ਕਰ ਮੇਂ
ਸਿਕੰਦਰ ਥੇ ਬਹੁਤ– (ਹੈਦਰ ਲਾਸ਼ਾਰੀ)

ਗਿਆਰਾਂ ਸਾਲ ਦੀ ਰਾਜਨੀਤੀ, ਐਨੇ ਛੋਟੇ ਰਾਜਨੀਤਿਕ ਕਰਿਅਰ ਵਾਲੇ ਪਹਿਲੇ ਮੁੱਖ ਮੰਤਰੀ ਬਣੇ ਸ੍ਰੀ ਭਗਵੰਤ ਮਾਨ। ਨਵੇਂ ਮੁੱਖ ਮੰਤਰੀ ਨੂੰ ਹੁਣ ਅਸਲੀ ਅਤੇ ਹਕੀਕੀ ਰੰਗ-ਮੰਚ ਉੱਤੇ ਆਪਣਾ ਜੌਹਰ ਦਿਖਾਉਣਾ ਅਤੇ ਸਿੱਕਾ ਜਮਾਉਣਾ ਪਵੇਗਾ। ਜਿੰਨਾ ਵੱਡਾ ਸਿਰ ਹੁੰਦਾ ਹੈ ਓਨੀ ਹੀ ਵੱਡੀ ਸਿਰਦਰਦੀ ਹੁੰਦੀ ਹੈ।

ਪੰਜਾਬੀਆਂ ਨੇ ਬੜੇ ਖਲੂਸ ਨਾਲ ਆਪਣੀ ਅਤੇ ਪੰਜਾਬ ਦੀ ਤਕਦੀਰ ਦੀ ਨਵੀਂ ਇਬਾਰਤ ਲਿਖਣ ਲਈ ਕਲਮ ਅਤੇ ਨਵੀਆਂ ਪਿਰਤਾਂ ਸਿਰਜਣ ਲਈ ਤਾਕਤ ਉਹਨਾਂ ਦੇ ਹੱਥ ਫੜਾਈ ਹੈ।

ਪੰਜਾਬ ਦੀਆਂ ਸਿਆਸੀ ਸਫਾਂ ਵਿੱਚ ਹੋਈ ਇਹ ਨਵੀਂ ਨਵੇਲੀ ਤੇ ਧਮਾਕੇਦਾਰ ਤਬਦੀਲੀ ਇਕ ਨਵੀਂ ਫਿਜ਼ਾਂ ਸਿਰਜੇਗੀ, ਪੰਜਾਬੀਆਂ ਦੇ ਸੁਫਨਿਆਂ ਨੂੰ ਪਰਵਾਜ਼ ਮਿਲੇਗੀ–ਐਸੀ ਉਮੀਦ ਹੈ ਪੰਜਾਬੀਆਂ ਦੀ।

ਭਗਵੰਤ ਦਾ ਮਾਨ ਵਧਣ ਦੇ ਨਾਲ-ਨਾਲ ਪੰਜਾਬੀਆਂ ਦਾ ਗੁਆਚਾ ਮਾਣ ਬਹਾਲ ਹੋਣ ਦੀਆਂ ਉਮੀਦਾਂ ਅਤੇ ਮੁਬਾਰਕਾਂ ਨਾਲ ਨਵੇਂ ਨਿਜ਼ਾਮ ਨੂੰ ਹਾਰਦਿਕ ਜੀਉ ਆਇਆਂ ਨੂੰ।

**-ਨਰੈਣ ਸਿੰਘ**

# ਪਨਾਹਗੀਰ



-ਸ੍ਰ. ਜਗਦੀਸ਼ ਸਿੰਘ ਵਰਿਆਮ

ਕੁਝ ਸਾਲ ਹੋਏ ਅਸੀਂ ਆਪਣੇ ਇਕ ਕਰੀਬੀ ਭਰਾ ਦੀ ਜੰਞ ਵਿੱਚ ਇਕ ਪਿੰਡ ਗਏ। ਪਿੰਡ ਤੋਂ ਥੋੜ੍ਹੀ ਦੂਰ ਅਸੀਂ ਰੁਕ ਪਏ ਸੀ ਜਿਵੇਂ ਆਮ ਤੌਰ 'ਤੇ ਬਰਾਤਾਂ ਤਿਆਰੀ ਲਈ ਰੁਕਦੀਆਂ ਹਨ। ਪਿੰਡ ਦੇ ਦੋ ਮੁੰਡੇ ਸਾਈਕਲਾਂ 'ਤੇ ਆ ਰਹੇ ਸਨ। ਸਾਡੇ ਕੋਲ ਜਿਹੇ ਆ ਕੇ ਉਹ ਸਾਈਕਲਾਂ ਤੋਂ ਉਤਰ ਗਏ। ਏਧਰ ਬਰਾਤ ਵਾਲੇ ਪਾਸੇ ਦੇ ਮੁੰਡਿਆਂ ਨਾਲ ਉਹ ਥੋੜ੍ਹਾ ਗੱਲਬਾਤ ਕਰਨ ਲੱਗ ਪਏ। ਗੱਲਬਾਤ ਤਾਂ ਵਿਆਹ ਦੀ ਹੀ ਸੀ। ਕਿੱਥੋਂ ਆਏ ਕਿੱਥੇ ਜਾਣਾ। ਉਹਨਾਂ ਨੂੰ ਪੁੱਛਿਆ ਗਿਆ ਤੁਹਾਡੇ ਪਿੰਡ ਵਿਆਹ ਹੈ ਕੋਈ? ਉਹ ਸੋਚ ਕੇ ਕਹਿਣ ਲੱਗੇ, "ਹਾਂ, ਸੁਣਿਐ ਪਨਾਹਗੀਰਾਂ ਦੀ ਕੁੜੀ ਦਾ ਵਿਆਹ ਹੈ।''

ਇਹ ਗੱਲ ਜ਼ਰਾ ਕੁ ਧੀਮੀ ਸੁਰ ਵਿੱਚ ਇਕ ਬਜ਼ੁਰਗ ਦੇ ਕੰਨੀਂ ਪੈ ਗਈ। ਉਹ ਆਪਣੇ ਠਰੰਮੇ ਵਾਲੇ ਸੁਭਾਅ ਅਤੇ ਧੀਰਜ ਕਰ ਕੇ ਪ੍ਰਸਿੱਧ ਸੀ, ਪਰ ਆਪਣੇ ਸੁਭਾਅ ਦੇ ਐਨ ਉਲਟ ਉਹ ਭੜਕ ਪਿਆ ਤੇ ਗੁੱਸੇ ਨਾਲ ਕਹਿਣ ਲੱਗਾ, "ਓਏ ਤੂੰ ਆਪ ਮਜਸਟਰੇਟ ਲਗਾ ਹੋਇਐਂ?...'' ਤੇ ਦੋਵੇਂ ਮੁੰਡੇ ਸਾਈਕਲਾਂ 'ਤੇ ਲੱਤ ਦੇ ਕੇ ਖਿਸਕ ਗਏ। ਬਰਾਤ ਦੇ ਬਹੁਤ ਸਾਰੇ ਜਵਾਨਾਂ ਨੂੰ ਪਤਾ ਹੀ ਨਾ ਲੱਗਾ ਕਿ ਬਜ਼ੁਰਗ ਦੀ ਉਤੇਜਨਾ ਦਾ ਕਾਰਨ ਕੀ ਹੈ? ਉਹਨਾਂ ਮੁੰਡਿਆਂ ਨੇ ਕਿਹੜੀ ਗੱਲ ਕਹਿ ਦਿੱਤੀ ਜੋ ਸਾਡੀ ਸਮਝ ਵਿੱਚ ਨਹੀਂ ਆਈ। ਦਰਅਸਲ ਸਮਝ ਤਾਂ ਪਿੰਡ ਵਾਲੇ ਮੁੰਡਿਆਂ ਨੂੰ ਵੀ ਨਹੀਂ ਸੀ ਲੱਗੀ ਕਿ ਪਿੰਡ ਦੇ ਵਿਆਹ ਬਾਰੇ ਆਪ ਹੀ ਪੁੱਛ ਕੇ ਕਿਉਂ ਗੁੱਸੇ ਹਨ, ਪਰ ਪਾਕਿਸਤਾਨ ਬਨਣ ਵੇਲੇ ਦੇ ਜਾਣੂ ਲੋਕਾਂ ਨੂੰ ਪਤਾ ਸੀ ਕਿ ਬਜ਼ੁਰਗ ਨੂੰ ਕਿਹੜੀ ਗੱਲ ਚੁੱਭ ਗਈ ਹੈ।

ਅਸੀਂ ਡੇਹਰਾ ਬਾਬਾ ਨਾਨਕ ਤੋਂ ਫੌਜੀ ਫਰੱਕਾਂ 'ਤੇ ਚੜ੍ਹ ਕੇ ਜਦ ਅੰਮ੍ਰਿਤਸਰ ਪੁੱਜੇ ਤਾਂ ਇੱਥੇ ਬਹੁਤ ਭੀੜ ਸੀ। ਇਹ ਭੀੜ ਰਾਵੀ ਪਾਰੋਂ ਆਉਣ ਵਾਲੇ ਲੋਕਾਂ ਦੀ ਵੀ ਸੀ ਅਤੇ ਉਹਨਾਂ ਨੂੰ ਵੇਖਣ ਵਾਲਿਆਂ ਦੀ ਵੀ। ਹਰ ਕੋਈ ਹੋਈ ਬੀਤੀ ਕਹਾਣੀ ਸੁਨਣਾ ਚਾਹੁੰਦਾ ਸੀ। ਦੱਸਣ ਵਾਲਿਆਂ ਨੂੰ ਵੀ ਸਰੋਤੇ ਮਿਲ ਰਹੇ ਸਨ, ਪਰ ਬਹੁਤੇ ਸਰੋਤੇ ਤਾਂ ਤਮਾਸ਼ਾ ਵੇਖਣ ਵਾਸਤੇ ਆਉਂਦੇ ਸਨ। ਕਦੀ-ਕਦਾਈਂ ਮਿੱਠੇ ਫਿੱਕੇ ਭੁੱਜੇ ਛੋਲੇ ਵੰਡਣ ਵਾਲੇ ਆ ਜਾਂਦੇ ਤਾਂ ਲੋਕ ਟੁੱਟ ਕੇ ਪੈ ਜਾਂਦੇ। ਕਦੇ ਕੋਈ ਦਾਲ ਰੋਟੀ ਦਾ ਲੰਗਰ ਲੈ ਕੇ ਆ ਜਾਂਦਾ। ਇਕ ਅੱਧੀ ਰੋਟੀ ਕਿਸੇ ਦੇ ਹਿੱਸੇ ਆਉਂਦੀ ਕਿਸੇ ਦੇ ਨਾ। ਪਰ ਜੇ ਅਜਿਹਾ ਨਾ ਹੁੰਦਾ ਤਾਂ ਹੋਰ ਕੰਮ ਵੀ ਕਿਹੜਾ ਸੀ। ਜਵਾਨ ਮੁੰਡੇ ਪ੍ਰਾਪਤ ਹੋਏ ਰੋਟੀਆਂ ਛੋਲੇ, ਫੱਲ ਲਿਆ ਕੇ ਬਜ਼ੁਰਗਾਂ ਨੂੰ ਦੇ ਦਿੰਦੇ। ਦੇਣ ਵਾਲਿਆਂ ਵਿੱਚ ਬਹੁਤ ਜੋਸ਼ ਵੀ ਸੀ ਅਤੇ ਉਹ ਸਮਝ ਵੀ ਰਹੇ ਸਨ ਕਿ ਬੜਾ ਪੁੰਨ ਦਾ ਕੰਮ ਕਰ ਰਹੇ ਹਨ। ਉਹ ਇਹ ਸ਼ਬਦ ਵੀ ਵਰਤਦੇ ਸਨ ਕਿ "ਇਹ ਲੰਗਰ ਪਨਾਹਗੀਰਾਂ ਵਾਸਤੇ ਹੈ।'' "ਪਨਾਹਗੀਰਾਂ ਦੀ ਮਦਦ ਕਰਨੀ ਚਾਹੀਦੀ ਹੈ।'' "ਪਾਕਿਸਤਾਨ ਤੋਂ ਉੱਜੜ ਕੇ ਆਉਣ ਵਾਲੇ ਸਭ ਦੀ ਇਕ ਸਾਂਝੀ ਜਾਤ ਅਤੇ ਸਾਂਝਾ ਨਾਮ ਸੀ–ਇਹ ਨਾਮ ਸੀ 'ਪਨਾਹਗੀਰ'। ਇਸ ਪਨਾਹਗੀਰ ਸ਼ਬਦ ਦੇ ਦੋ ਬਦਲ ਹੋਰ ਸ਼ਾਮਲ ਹੋ ਗਏ–ਰਫੂਜੀ (ਰੈਫਿਊਜੀ) ਅਤੇ ਸ਼ਰਨਾਰਥੀ। ਤਿੰਨਾਂ ਦਾ ਇਕੋ ਅਰਥ ਸੀ, ਜਿਸ ਨੇ ਕਿਸੇ ਹੋਰ ਥਾਂ ਜਾ ਕੇ ਪਨਾਹ ਜਾਂ ਸ਼ਰਨ ਲਈ ਹੋਵੇ। ਅਸੀਂ ਆਜ਼ਾਦ ਹਿੰਦੋਸਤਾਨ ਵਿੱਚ ਆਏ ਸਾਂ...ਆਪਣੇ ਮੁਲਕ ਵਿੱਚ। ਕੱਲ੍ਹ ਤਕ ਆਪਣੇ ਹੀ ਦੇਸ਼ 'ਚੋਂ, ਆਪਣੇ ਹੀ ਦੇਸ਼ ਵਿੱਚ, ਆਪਣੇ ਹੀ ਲੋਕਾਂ ਵਿੱਚ। ਉਂਝ ਤਾਂ ਕੋਈ ਨਾਂਅ ਤਾਂ ਹੋਣਾ ਹੀ ਸੀ ਜਿਸ ਨਾਲ ਸਾਨੂੰ ਸੱਦਿਆ ਜਾਂਦਾ, ਪਰ ਪਨਾਹਗੀਰ ਸ਼ਬਦ ਬਹੁਤ ਅਜੀਬ ਲੱਗਦਾ। ਜਿਵੇਂ ਕਿਸੇ 'ਤੇ ਤਰਸ ਖਾਣ ਵਾਸਤੇ ਇਹ ਆਖਿਆ ਜਾਂਦਾ ਹੈ। ਜਿਵੇਂ ਮੰਗਤੇ ਵਾਸਤੇ ਵਰਤਿਆ ਜਾਂਦਾ ਹੋਵੇ।

ਭਾਵੇਂ ਇਹ ਸਮੇਂ ਦਾ ਸੱਚ ਸੀ, ਪਰ ਫੇਰ ਵੀ ਇਸ ਪਨਾਹਗੀਰ ਲਫਜ਼ ਨਾਲ ਬਹੁਤ ਭਾਰੀ ਮਜਬੂਰੀ, ਬਹੁਤ ਸਾਰੀ ਮਾਯੂਸੀ ਜੁੜੀ ਹੋਈ ਸੀ। ਏਨੇ ਦਿਨਾਂ ਦਾ ਕਲੇਸ਼, ਏਸ ਸਮੇਂ ਦਾ ਆਤੰਕ, ਹਰਾਸ, ਇਕ ਪੂਰਾ ਇਤਿਹਾਸ ਇਸੇ ਸ਼ਬਦ ਵਿੱਚ ਸੁੰਗੜਿਆ ਹੋਇਆ ਸੀ।

ਜਿਸ ਹਾਲੇ ਅਸੀਂ ਪਿੰਡ ਤੋਂ ਰਾਵੀ ਦਾ ਦਸ ਕੁ ਮੀਲ ਦਾ ਸਫ਼ਰ ਕਈ ਦਿਨਾਂ ਵਿੱਚ ਤੈਅ ਕੀਤਾ ਸੀ ਅਤੇ ਜੋ ਹੁਣ ਲੋਕਾਂ ਦੀ ਭੀੜ ਇਕੱਠੀ ਹੋ ਗਈ ਸੀ, ਉਸ ਹਿਸਾਬ ਪਤਾ ਨਹੀਂ ਅਸੀਂ ਕਿੰਨੇ ਦਿਨ ਅੰਮ੍ਰਿਤਸਰ ਰੁਕਣਾ ਸੀ। ਉਂਝ ਦੁੱਖ, ਦੁੱਖ ਨਹੀਂ ਸੀ ਲੱਗ ਰਿਹਾ, ਆਪਣੇ ਜੀਵਨ ਦਾ ਹਿੱਸਾ ਬਣ ਗਿਆ ਸੀ। ਇਸ ਦਾ ਇਕ ਕਾਰਨ ਹੋਰ ਵੀ ਸੀ। ਬਹੁਤ ਸਾਰੇ ਲੋਕ ਸੁਨ ਜੋ ਇਕ

ਦੂਜੇ ਤੋਂ ਵੱਧ ਦੁਖੀ ਸਨ। ਹਰ ਇਕ ਦੀ ਕਹਾਣੀ ਚੜ੍ਹਦੀ ਤੋਂ ਚੜ੍ਹਦੀ ਸੀ। ਇਹ ਸਾਰੇ ਲੋਕ ਦੂਸਰੇ ਦਾ ਦੁੱਖ ਵੇਖ ਸੁਣ ਕੇ ਆਪਣਾ ਭੁੱਲ ਜਾਂਦੇ ਸਨ। ਔਰਤਾਂ ਦੀ ਗੱਲਬਾਤ ਵਿੱਚ ਰੁਦਨ ਦੀ ਸੁਰ ਭਾਰੀ ਸੀ–'ਭਰੇ-ਭਰਾਏ ਘਰ ਛੱਡ ਕੇ ਆ ਗਏ'–ਇਸ ਗੱਲ ਦਾ ਜ਼ਿਕਰ ਜ਼ਿਆਦਾ ਸੀ। ਮਰਦ ਲੋਕ ਤੁਰਦੇ ਫਿਰਦੇ ਸਨ, ਆਲ਼ੇ ਦੁਆਲ਼ੇ ਦੀ ਖ਼ਬਰ ਰੱਖਦੇ ਅਤੇ ਚਾਨਣ ਦੀਆਂ ਕਿਰਨਾਂ ਦੀ ਭਾਲ 'ਚ ਰਹਿੰਦੇ।

ਪਹਿਲੇ ਦਿਨ ਹੀ ਦੁਪਹਿਰੋਂ ਬਾਅਦ ਸਾਡੇ ਪਿਤਾ ਜੀ ਤੇ ਤਾਇਆ ਜੀ ਖ਼ਬਰ ਲਿਆਏ ਅਤੇ ਨਾਲ ਹੀ ਹੁਕਮ–'ਰੇਲ ਗੱਡੀਆਂ ਮੁਫ਼ਤ ਜਾ ਰਹੀਆਂ ਹਨ...ਟਿਕਟ ਲੈਣ ਦੀ ਕੋਈ ਲੋੜ ਨਹੀਂ...ਜਲੰਧਰ ਨੂੰ ਗੱਡੀ ਜਾਣ ਹੀ ਵਾਲੀ ਹੈ...ਚਲੋ ਚੱਲੀਏ।' ਸਾਡਾ ਸਾਰਾ ਟੱਬਰ ਸਟੇਸ਼ਨ 'ਤੇ ਆ ਗਿਆ। ਸ਼ਾਇਦ ਅਜੇ ਬਹੁਤੀ ਖ਼ਬਰ ਨਹੀਂ ਸੀ ਫੈਲੀ। ਸਾਨੂੰ ਖਾਲੀ ਡੱਬਾ ਮਿਲ ਗਿਆ, ਜਿਸ ਦੀਆਂ ਲੰਮੀਆਂ ਲੰਮੀਆਂ ਸੀਟਾਂ 'ਤੇ ਅਸੀਂ ਸਾਰੇ ਬੈਠ ਗਏ, ਮਾੜੇ ਮੋਟੇ ਸਾਮਾਨ ਸਮੇਤ...ਅਤੇ ਸਣੇ ਬਾਈਸਾਈਕਲ ਦੇ।

ਗੱਡੀ ਖੜ੍ਹੀ ਰਹੀ ਅਤੇ ਹੌਲ਼ੀ ਹੌਲ਼ੀ ਸਾਡਾ ਡੱਬਾ ਕੀ ਸਾਰੀ ਰੇਲ ਭਰ ਗਈ ਅਤੇ ਲੋਕ ਦਰਵਾਜ਼ਿਆਂ ਦੇ ਬਾਹਰ ਵੀ ਲਟਕ ਗਏ ਸਨ। ਇਹ ਲੋਕ ਕਿੱਥੇ ਜਾ ਰਹੇ ਸਨ? ਆਪਣੇ ਰਿਸ਼ਤੇਦਾਰਾਂ ਕੋਲ? ਕੀ ਸਾਰਿਆਂ ਦੇ ਰਿਸ਼ਤੇਦਾਰ ਆਜ਼ਾਦ ਭਾਰਤ ਵਿੱਚ ਹਨ। ਇਹ ਤਾਂ ਹੋ ਨਹੀਂ ਸੀ ਸਕਦਾ, ਪਰ ਫਿਰ ਵੀ ਕਿਤੇ ਨਾ ਕਿਤੇ ਤਾਂ ਜਾਣਾ ਹੀ ਸੀ। ਕੁਝ ਤਾਂ ਉਹ ਸਨ ਜਿਨ੍ਹਾਂ ਦੀ ਜਿੱਥੇ ਜ਼ਰਾ ਕੁ ਵੀ ਵਾਕਫੀ, ਭਾਵੇਂ ਦੂਰੋਂ ਪਾਰੋਂ ਹੀ ਸੀ, ਉਹ ਉੱਥੇ ਜਾ ਰਹੇ ਸਨ। ਕੁਝ ਉਹ ਸਨ ਜੋ ਭਾਰੀ ਭੀੜ 'ਚੋਂ ਨਿਕਲ ਕੇ ਨਵੇਕਲੀਆਂ ਥਾਵਾਂ ਨੂੰ ਜਾ ਰਹੇ ਸਨ। ਉੱਥੇ ਇਹਨਾਂ ਨੇ ਪੈਰ ਅੜਾ ਲੈਣੇ ਸਨ। ਕਈ ਜਵਾਨ ਸ਼ਾਇਦ ਇਹ ਸਮਝਦੇ ਹੋਣ ਕਿ ਵਿਹਲੇ ਇਕ ਥਾਂ ਬੈਠਣ ਨਾਲੋਂ ਗੱਡੀਆਂ 'ਤੇ ਘੁੰਮ ਲੈਣਾ ਚੰਗਾ ਹੈ। ਘੁੰਮਦਿਆਂ ਫਿਰਦਿਆਂ ਇਕ ਤਾਂ ਖ਼ਬਰਾਂ ਦਾ ਬਹੁਤ ਪਤਾ ਲੱਗਦਾ ਹੈ ਅਤੇ ਇਸੇ ਚੱਕਰ ਵਿੱਚੋਂ ਭਵਿੱਖ ਦਾ ਪ੍ਰੋਗਰਾਮ ਨਿਕਲ ਆਉਣਾ ਸੀ।

ਰੇਲ ਗੱਡੀ ਚੱਲੀ। ਹਰ ਸਟੇਸ਼ਨ ਤੇ ਖਲੋਤੀ 'ਤੇ ਢਾਈ ਕੁ ਘੰਟੇ ਵਿੱਚ ਜਲੰਧਰ ਪੁੱਜ ਗਈ। ਅਜੇ ਸੂਰਜ ਦਾ ਚਾਨਣ ਕਾਇਮ ਸੀ। ਅਸੀਂ ਜਿੱਥੇ ਜਾਣਾ ਸੀ ਸਾਨੂੰ ਪਤਾ ਸੀ। ਮੈਂ ਪਹਿਲਾਂ ਵੀ ਜਲੰਧਰ ਆ ਚੁੱਕਾ ਸੀ। ਸ਼ਾਇਦ ਹਰ ਇਕ ਦਾ ਚੱਕਰ ਪਹਿਲੋਂ ਨਿਰਧਾਰਤ ਹੁੰਦਾ ਹੈ। ਸਾਡੇ ਮਾਮਾ ਜੀ ਬਾਰਾਂ ਸਾਲ ਪਹਿਲੋਂ ਇੱਥੇ ਆ ਗਏ ਸਨ। ਕੀ ਉਹ ਰਵਾਇਤ ਤੋਂ ਉਲਟ ਜਲੰਧਰ ਏਸ ਕਰਕੇ ਤਾਂ ਨਹੀਂ ਸੀ ਆਏ ਕਿ ਪ੍ਰਾਲਬਧ ਨੇ ਉਹਨਾਂ ਨੂੰ ਬਾਅਦ ਵਿੱਚ ਬਹੁਤ ਸਾਰੇ ਲੋਕਾਂ ਦੀ ਠਾਹਰ ਬਨਾਉਣਾ ਸੀ। ਅਸੀਂ ਆਏ ਤਾਂ ਅੱਗੇ ਵੀ ਸੀ ਪਰ ਇਸ ਵਾਰ ਦਾ ਆਉਣਾ ਕਿਹੋ ਜਿਹਾ ਸੀ। ਨਾ ਹੋਇਆਂ ਵਰਗਾ।

ਜਲੰਧਰ ਸਟੇਸ਼ਨ ਤੋਂ ਬਾਹਰ ਆਏ। ਸਾਹਮਣੇ ਐਂਪਰੈਸ ਗਾਰਡਨ ਰੋਡ 'ਤੇ ਚੱਲ ਪਏ। ਐਂਪਰੈਸ ਗਾਰਡਨ ਹੁਣ ਵਾਲਾ ਨਹਿਰੂ ਗਾਰਡਨ ਜਾਂ ਕੰਪਨੀ ਬਾਗ ਹੀ ਸੀ। ਐਂਪਰੈਸ ਮਹਾਰਾਣੀ ਨੂੰ ਆਖਦੇ ਹਨ ਭਾਵ ਇੰਗਲੈਂਡ ਦੀ ਮਹਾਰਾਣੀ ਵਿਕਟੋਰੀਆ। ਉਹਦੇ ਨਾਂ 'ਤੇ ਇਹ ਬਾਗ ਸੀ। ਸੰਨ 1947 ਤੋਂ ਪਹਿਲਾਂ ਭਾਰਤ ਵਿੱਚ ਅੰਗਰੇਜ਼ਾਂ ਦੀ ਈਸਟ ਇੰਡੀਆ ਕੰਪਨੀ ਰਾਜ ਕਰਦੀ ਸੀ। ਉਹਦੇ ਵੱਲੋਂ ਬਣਾਇਆ ਬਾਗ਼ ਕੰਪਨੀ ਬਾਗ਼ ਹੋਇਆ। ਹਿੰਦੁਸਤਾਨ ਦੇ ਲੋਕ ਤਾਂ ਵਪਾਰ ਕਰਨ ਲਈ ਬਣਾਈ ਗਈ ਈਸਟ ਇੰਡੀਆ ਕੰਪਨੀ ਨੂੰ ਕੰਪਨੀ ਬਹਾਦਰ ਵੀ ਕਹਿੰਦੇ ਰਹੇ ਹਨ। ਸਟੇਸ਼ਨ ਤੋਂ ਲੈ ਕੇ ਕੰਪਨੀ ਬਾਗ਼ ਦਾ ਟੋਟਾ ਐਂਪਰੈਸ ਗਾਰਡਨ ਰੋਡ ਸੀ।

ਸਟੇਸ਼ਨ ਤੋਂ ਲੈ ਕੇ ਮੰਡੀ ਫੈਂਟਨ ਗੰਜ ਤਕ ਦੋ ਪਾਸੀਂ ਟਾਵੀਆਂ ਦੁਕਾਨਾਂ ਸਨ, ਅੱਗੇ ਖੱਬੇ ਪਾਸੇ ਗੋਬਿੰਦਗੜ੍ਹ ਮੁਹੱਲਾ ਤੇ ਸੱਜੇ ਪਾਸੇ ਖ਼ਾਲੀ ਮੈਦਾਨ ਸੀ। ਇਸ ਮੈਦਾਨ ਦੇ ਸੜਕ ਵਾਲੇ ਪਾਸੇ ਵਿਚਕਾਰ ਜਿਹੇ ਗੋਬਿੰਦਗੜ੍ਹ ਮਹੱਲੇ ਨੂੰ ਜਾਂਦੀ ਸੜਕ ਦੇ ਐਨ ਸਾਹਮਣੇ ਕੇਵਲ ਚਾਰ ਦੁਕਾਨਾਂ ਸਨ। ਉਹਨਾਂ ਵਿੱਚ ਅਖ਼ੀਰਲੀ ਸਾਡੇ ਮਾਮਾ ਜੀ ਦੀ ਸੀ। ਸਰੈਣ ਸਿੰਘ ਐਂਡ ਬ੍ਰਦਰਜ਼, ਬੈਟਰੀਆਂ ਵਾਲੇ। ਇਹ ਦੁਕਾਨ ਅਜੇ ਵੀ ਉੱਥੇ ਹੀ ਹੈ।

ਮੇਰੇ ਨਾਨਾ ਜੀ ਬਾਪੂ ਲਾਭ ਸਿੰਘ ਜੀ ਨੇ ਸਾਡੇ ਛੋਟੇ ਜਿਹੇ ਪਨਾਹਗੀਰ ਕਾਫਲੇ ਨੂੰ ਦੂਰੋਂ ਹੀ ਵੇਖ ਲਿਆ। ਸ਼ਾਇਦ ਉਹਨਾਂ ਦੀ ਕਈ ਦਿਨਾਂ ਦੀ ਉਡੀਕ ਸੀ। ਖ਼ਬਰ ਦੁਕਾਨ ਅੰਦਰ ਵੀ ਗਈ ਹੋਵੇਗੀ। ਮੇਰੇ ਦੋਵੇਂ ਮਾਮੇ ਸ. ਸਰੈਣ ਸਿੰਘ ਅਤੇ ਛੋਟੇ ਸ. ਗੁਰਬਚਨ ਸਿੰਘ ਅਤੇ ਹੋਰ ਲੋਕ ਵੀ ਬਾਹਰ ਆ ਗਏ। ਇਹ ਸਾਰੇ ਸਾਨੂੰ ਅਗਲਵਾਂਢੀ ਹੋ ਕੇ ਮਿਲੇ। ਦਰਦਨਾਕ ਦ੍ਰਿਸ਼ ਸੀ। ਉਹਨਾਂ ਨੂੰ ਇਹ ਤਾਂ ਅਨੁਮਾਨ ਸੀ ਕਿ ਸਭ ਕੁਝ ਤਹਿਸ ਨਹਿਸ ਹੋ ਗਿਆ ਹੈ। ਬਰਬਾਦੀ ਦੀਆਂ ਖ਼ਬਰਾਂ ਤੋਂ ਇਹ ਹੀ ਅੰਦਾਜ਼ਾ ਲੱਗਦਾ ਸੀ ਕਿ ਸਭ ਜੀਅ ਮਰ ਗਏ ਹੋਣਗੇ। ਮੇਰੇ ਮਾਮਾ ਜੀ ਦੇ ਘਰ ਉਸ ਵੇਲੇ ਵੀ ਰੇਡੀਓ ਸੀ ਅਤੇ ਖ਼ਬਰਾਂ ਤਾਂ ਉਹ ਸੁਣਦੇ ਰਹੇ ਸਨ ਪਰ ਉਹ ਇਕ ਮੋਅਜਜ਼ੇ ਦੀ ਆਸ ਲਾਈ ਬੈਠੇ ਸਨ ਕਿ ਸ਼ਾਇਦ ਉਹਨਾਂ ਦੇ ਜੀਅ ਕਿਸੇ ਤਰ੍ਹਾਂ ਬਚ ਕੇ ਆ ਜਾਣ। ਉਹਨਾਂ ਦੇ ਕਰੀਬੀ ਰਿਸ਼ਤੇਦਾਰਾਂ ਦੀ ਪਹਿਲੀ ਕਿਸ਼ਤ ਅਸੀਂ ਸਾਂ ਜੋ ਸਹੀ ਸਲਾਮਤ ਪਹੁੰਚ ਗਏ। ਨਿਸਚਿਤ ਤੌਰ 'ਤੇ ਅੱਖਾਂ ਵਿੱਚ ਹੰਝੂ ਸਨ, ਵਿਛੋੜੇ ਦੇ ਵੀ ਤੇ ਮਿਲਾਪ ਦੇ ਵੀ। ਅਸੀਂ ਸਾਰਾ ਟੱਬਰ ਮੇਰੇ ਤਾਇਆ ਜੀ ਦੇ ਪਰਿਵਾਰ ਦੇ ਜੀਆਂ ਸਮੇਤ 25-30

ਵਿਅਕਤੀਆਂ ਦਾ ਜੱਥਾ ਉਹਨਾਂ ਨਾਲ ਤੁਰ ਪਿਆ। ਸਾਈਕਲ ਵੀ ਨਾਲ-ਨਾਲ ਰੇੜ੍ਹ ਕੇ ਜਾ ਰਹੇ ਸਾਂ। ਘਰ ਵੀ ਨੇੜੇ ਹੀ ਸੀ ਪ੍ਰੇਮ ਨਗਰ ਵਿੱਚ, ਜੋ ਦੁਕਾਨ ਤੋਂ 5 ਮਿੰਟ ਦਾ ਹੀ ਰਸਤਾ ਸੀ। ਸਾਡੀ ਆਮਦ ਆਲ਼ੇ ਦੁਆਲ਼ੇ ਵਾਸਤੇ ਬਹੁਤ ਭਾਰੀ ਖ਼ਬਰ ਸੀ। ਮੇਰੇ ਇਕ ਤਾਏ ਦੇ ਪੁੱਤਰ ਦਾ ਰਿਸ਼ਤਾ ਮੇਰੇ ਇਕ ਮਾਮਾ ਜੀ ਦੀ ਲੜਕੀ ਨਾਲ ਤੈਅ ਸੀ, ਜੋ ਇੱਥੇ ਜਲੰਧਰ ਨਹੀਂ ਸਨ, ਉਹ ਕਿੱਥੇ ਹੋਣਗੇ ਇਹ ਨਹੀਂ ਪਤਾ ? ਪਰ ਰਿਸ਼ਤਾ ਤਾਂ ਰਿਸ਼ਤਾ ਹੁੰਦਾ ਹੈ। ਇਉਂ ਵੀ ਜਿਵੇਂ ਵਿਆਹ ਤੋਂ ਪਹਿਲਾਂ ਕੁੜਮ ਕੁੜਮਾਂ ਵੱਲ ਜਾ ਰਹੇ ਹੋਣ। ਆਮ ਹਾਲਤ ਵਿੱਚ ਤਾਂ ਆਪਣੀ ਮੰਗ ਦੇ ਤਾਇਆ ਚਾਚਿਆਂ ਵੱਲ ਜਾਣ ਦਾ ਖ਼ਿਆਲ ਵੀ ਨਹੀਂ ਕੀਤਾ ਜਾਂਦਾ। ਜਦੋਂ ਸਹੁਰਿਆਂ ਵੱਲ ਜਾਇਆ ਜਾਂਦਾ ਹੈ ਘੋੜੀ 'ਤੇ ਚੜ੍ਹ ਕੇ ਸਿਹਰੇ ਬੰਨ ਕੇ। ਤੇ ਹੁਣ ਇਸ ਹਾਲਾਤ ਵਿੱਚ ਕਿਹੜੀ ਘੋੜੀ ਤੇ ਕੇਹਾ ਸਿਹਰਾ। ਆਪਣਿਆਂ ਨੂੰ ਮਿਲਣ ਦੀ ਖ਼ੁਸ਼ੀ ਅਤੇ ਇਸ ਹਾਲਤ ਵਿੱਚ ਆਉਣ ਦੀ ਨਮੋਸ਼ੀ ਦੋਵੇਂ ਗੱਲਾਂ ਰਲੀਆਂ ਮਿਲੀਆਂ ਸਨ। ਦੇਰ ਬਾਅਦ ਇਤਿਹਾਸ ਫਿਰ ਪੜ੍ਹਿਆ ਸੀ ਕਿ ਸ. ਜੱਸਾ ਸਿੰਘ ਰਾਮਗੜ੍ਹੀਆ ਕਵਿਤਾ ਦੇ ਇਹ ਬੰਦ ਪੜ੍ਹਿਆ ਕਰਦਾ ਸੀ:-

ਕਬਹੂੰ ਕਬਹੂੰ ਬਾਜ ਹਾਥ
ਬਾਜਤੇ ਨਗਾਰੇ ਸਾਥ
ਕਬਹੂੰ ਤੇ ਪਾਇ ਪਿਆਦੇ
ਬੋਝ ਸੀਸ ਸਹੀਏ
ਕਬਹੂੰ ਕਬਹੂੰ ਮੇਵੇ ਔ
ਮਠਾਈ ਕੀ ਨ ਰੁਚੀ ਹੋਤ
ਕਬਹੂੰ ਤੇ ਏਕ ਮੁੱਠੀ
'ਨਾਜ ਕੀ ਨਾ ਲਹੀਏ
ਕਬਹੂੰ ਨਿਜ ਦੁਆਰ ਪਰ
ਭਿਖਾਰੀਅਨ ਕੀ ਭੀਰ ਹੋਤ
ਕਬਹੂੰ ਤੇ ਪਰ ਦੁਆਰ
ਆਪ ਜਾਇ ਬਹੀਏ
ਛੋਡੀਏ ਨਾ ਹਿੰਮਤ
ਵਿਸਾਰੀਏ ਨਾ ਹਰੀ ਨਾਮ
ਜਾਹੂੰ ਬਿਧ ਰਾਮ ਰਾਖੇ
ਤਾਹੂੰ ਬਿਧ ਰਹੀਏ

ਇਹ ਤੁਕਾਂ ਮੈਨੂੰ ਸੰਨ ਸੰਤਾਲੀ ਦਾ ਉਹ ਸਫ਼ਰ ਯਾਦ ਕਰਾਉਂਦੀਆਂ ਹਨ।

ਅਸੀਂ ਬੜੇ ਦਿਨਾਂ ਦੇ ਸਫ਼ਰ ਬਾਅਦ ਇਕ 'ਆਪਣੇ' ਘਰ ਜਾਂ 'ਆਪਣਿਆਂ' ਦੇ ਘਰ ਆ ਗਏ ਸਾਂ। ਆਲ਼ੇ ਦੁਆਲ਼ੇ ਦੇ ਬਹੁਤ ਲੋਕ ਮਾਮਾ ਜੀ ਨੂੰ ਮਿਲਣ ਆਉਂਦੇ ਔਰਤਾਂ ਵੀ ਆਉਂਦੀਆਂ। ਕੁਝ ਤਾਂ ਮਾਤਾ ਜੀ ਦੀਆਂ ਵਾਕਫ਼ ਹੀ ਸਨ। ਸਾਡੇ ਆਉਣ ਦੀ ਸਚੀਂ ਬਹੁਤ ਖ਼ੁਸ਼ੀ ਸੀ। ਬਾਪੂ ਜੀ ਕਹਿਣ ਲੱਗੇ ਸਾਡਾ ਸਾਰਾ ਧਿਆਨ ਤੁਹਾਡੇ ਵੱਲ ਹੀ ਸੀ। ਪ੍ਰਮਾਤਮਾ ਦਾ ਬਹੁਤ ਸ਼ੁਕਰ ਹੈ ਤੁਸੀਂ ਆ ਗਏ। ਬਾਕੀ ਦੇ ਰਿਸ਼ਤੇਦਾਰ ਵੀ ਆ ਜਾਣ ਤਾਂ ਚੰਗਾ ਹੈ।

ਮੇਰੇ ਮਾਮਾ ਜੀ ਨੂੰ ਇਕ ਗਵਾਂਢੀ ਕਹਿ ਰਿਹਾ ਸੀ–"ਸਰੈਣ ਸਿੰਘ ਬਾਹਲਾ ਚੰਗਾ ਹੋਇਆ ਜੋ ਬੀਬੀ ਹੋਰੀਂ ਆ ਗਏ ਨੇ। ਮੈਨੂੰ ਪਤਾ ਲੱਗਾ ਕਿ ਪਨਾਹਗੀਰਾਂ ਦੀ ਗੱਡੀ ਭਰ ਕੇ ਆਈ ਏ। ਵਿਚਾਰੇ ਮੁਸੀਬਤ ਦੇ ਮਾਰੇ ਆਏ ਨੇ। ਚੰਗਾ ਭਈ ਜੋ ਪ੍ਰਮਾਤਮਾ ਦੀ ਮਰਜ਼ੀ"।

ਬੜੇ ਸਾਲਾਂ ਬਾਅਦ ਜਦੋਂ ਹੱਸਦੇ ਖੇਡਦੇ, ਖ਼ੁਸ਼ੀ-ਖ਼ੁਸ਼ੀ ਆਪਣੀ ਬੱਸ ਲੈ ਕੇ ਬੈਂਡ ਵਾਜਿਆਂ ਅਤੇ ਕੀਰਤਨੀ ਜੱਥੇ ਸਮੇਤ ਜਦੋਂ ਇਥ ਛੋਟੇ ਜਿਹੇ ਪਿੰਡ ਵਿੱਚ ਸਰਦੇ ਪੁਜਦੇ ਠੇਕੇਦਾਰ, ਟਰੱਕ ਆਪਰੇਟਰ, ਕਾਰਖਾਨੇਦਾਰ, ਇੰਜਨੀਅਰ ਤੇ ਵੱਡੇ ਮਿਸਤਰੀ ਵਿਆਹੁਣ ਗਏ ਤਾਂ ਇਕ ਨਿਗੂਣੇ ਜਿਹੇ ਬੱਚੂ ਕੋਲੋਂ ਕਿਸੇ ਹੋਰ ਨੂੰ ਕਹੇ ਗਏ 'ਪਨਾਹਗੀਰ' ਸ਼ਬਦ ਨੂੰ ਸੁਣ ਕੇ ਬਜ਼ੁਰਗ ਮੁੜ ਹਲੂਣਿਆ ਗਿਆ। ਉਸ ਨੂੰ ਇਵੇਂ ਲੱਗਾ ਜਿਵੇਂ ਉਹ ਇਹਨਾਂ ਸਾਰਿਆਂ ਨੂੰ ਗਾਹਲ ਕੱਢ ਗਿਆ ਹੋਵੇ। ਜਿਵੇਂ ਕਹਿ ਗਿਆ ਹੋਵੇ ਮੰਗਤੇ, ਕੰਗਾਲ, ਚੋਰ ਉਚੱਕੇ। ਇਹੀ ਕਾਰਨ ਸੀ ਉਸ ਆਪਣੇ ਸ਼ਾਂਤ ਸੁਭਾਅ ਦੇ ਉਲਟ ਭੜਕ ਕੇ ਕਹਿ ਦਿੱਤਾ–ਤੂੰ ਆਪ ਬੜਾ ਮਜਸਟਰੇਟ ਲੱਗਾ ਏਂ।

## ਵਰਿਆਮ ਨੂੰ ਸਹਾਇਤਾ

| | | |
|---|---|---|
| – ਗੁਪਤ ਦਾਨ | – | 1100 ਰੁਪਏ |
| – ਬੀਬੀ ਜੋਗਿੰਦਰ ਕੌਰ ਸੰਧੂ ਸੁਪਤਨੀ ਸਵ. ਮਨਧੀਰ ਸਿੰਘ ਸੰਧੂ ਦੇ ਭੋਗ ਸਮੇਂ ਪਰਵਾਰ ਵੱਲੋਂ | – | 1100 ਰੁਪਏ |
| – ਸੰਤ ਰਮਨੀਕ ਸਿੰਘ ਦਿੱਲੀ | – | 1000 ਰੁਪਏ |
| – ਸੰਤ ਮਨਮੋਹਨ ਸਿੰਘ ਦਿੱਲੀ | – | 1000 ਰੁਪਏ |
| – ਸੰਤ ਅਵਤਾਰ ਸਿੰਘ, ਸ੍ਰੀ ਭੈਣੀ ਸਾਹਿਬ | – | 500 ਰੁਪਏ |
| – ਸੰਤ ਬਚਿੱਤਰ ਸਿੰਘ ਚੰਡੀਗੜ੍ਹ | – | 500 ਰੁਪਏ |
| – ਸੰਤ ਜਸਵੀਰ ਸਿੰਘ ਮੌਜੀ | – | 200 ਰੁਪਏ |

# ਅਮਨ ਏਕਤਾ ਸਮੇਂ ਦੀ ਲੋੜ ਏ ਅੱਜ



ਇੰਜ ਲੱਗਦਾ ਏ ਠੰਢ ਵਰਤ ਗਈ ਏ, ਅਜੇ ਵੀ ਸੇਕ ਚੁਫੇਰੇ ਹੈ।
ਅਜੇ ਨਾ ਬਾਬਲ ਘਰ ਪਰਤਿਆ, ਅਜੇ ਸੋਗ ਮੇਰੇ ਡੇਰੇ ਹੈ।
ਕਿਸ ਕੋਹਿਆ ਅਮਲਾਂ ਦਾ ਪੰਛੀ, ਭੁੱਲਿਆ ਕੋਈ 'ਅਨਜਾਣ' ਨਹੀਂ,
ਐਪਰ ਬਦਅਮਨੀ ਨੂੰ ਫਿਰ ਵੀ, ਰੱਖਣਾ ਪਰੇ ਪਰੇਰੇ ਹੈ।

**—ਸ੍ਰ. ਤਾਰਾ ਸਿੰਘ ਅਨਜਾਣ**

ਗੱਲ ਅਮਨ ਦੀ ਘਰ ਤੋਂ ਕਰਨ ਲੱਗਾ,
ਪਰ ਪਾਦਿਆ ਅਮਨ ਕਾਫੂਰ ਹੋਇਆ।
ਸਦਾ ਘਰੋਂ ਬਭੀਸ਼ਨ ਨੂੰ ਪੈਣ ਧੱਕੇ,
ਦਹਿਸ਼ਤ ਦੈਂਤ ਜਦ ਕਿਤੇ ਮਗਰੂਰ ਹੋਇਆ।
ਜਦੋਂ ਏਕਤਾ ਬੁਰਛਿਆਂ ਪਾੜ ਸੁੱਟੀ,
ਕੋਹਿਨੂਰ ਹਜ਼ਾਰਾਂ ਕੋਹ ਦੂਰ ਹੋਇਆ।
ਦੁਈ ਦਵੈਤ ਦੇ ਦੈਂਤ ਨੇ ਪਾ ਖੌਰੂ,
ਫੇਰ ਪੁੱਛਿਆ ਕੀ ਕਸੂਰ ਹੋਇਆ।
ਅਸਾਂ ਫੁੱਟ ਦੀ ਦਾਲ ਨਹੀਂ ਗਲਣ ਦੇਣੀ,
ਤਾਕਤ ਅਸਾਂ ਦੀ ਸੌ ਕਰੋੜ ਹੈ ਅੱਜ।
ਝੰਡੇ ਅਮਨ ਦੇ ਅਸਾਂ ਫਹਿਰਾਉਣੇ ਨੇ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।
ਅਸੀਂ ਅਮਨ ਦੇ ਵੈਰੀ ਪਛਾਨਣੇ ਨੇ,
ਉਹ ਨਹੀਂ ਓਪਰੇ ਲੱਗਦੇ ਯਾਰ ਹੀ ਨੇ।
ਮਾਂ ਬੋਲੀ ਨੂੰ ਉਹਨਾਂ ਦੁਰਕਾਰ ਛੱਡਿਆ,
ਉਂਜ ਕਰਦੇ ਬੜਾ ਸਤਿਕਾਰ ਹੀ ਨੇ।
ਕੁਝ ਨੇ ਮਾਂ ਦੇ ਨਾਂ ਦਾ ਦਮ ਭਰਦੇ,
ਉਂਜ ਕੁਰਸੀਆਂ ਦੇ ਵਫਾਦਾਰ ਹੀ ਨੇ।
ਉਹ ਨਹੀਂ ਕਿਤੇ ਵੀ ਕਿਸੇ ਦੀ ਗੱਲ ਮੰਨਦੇ,
ਪੈਰੋਕਾਰ ਨਹੀਂ 'ਨੂੰਹੇ ਸਰਦਾਰ ਹੀ ਨੇ।
ਸਭ ਦੀਆਂ ਘੜ ਚੂਲਾਂ ਜੋੜੀ ਠੋਕਣੀ ਏ,
ਸੱਕ ਲਾਹੁਣ ਲਈ ਰੱਖਣਾ ਨਿਉੜ ਏ ਅੱਜ।
ਸੁਲ੍ਹਾ ਬਿਨਾ ਸਕੂਨ ਨਹੀਂ ਕਿਤੇ ਮਿਲਣਾ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।
ਗੱਲ ਅਮਨ ਦੀ ਜੰਗ ਤੋਂ ਸ਼ੁਰੂ ਹੁੰਦੀ,
ਗੱਲ ਜੰਗ ਦੀ ਅਮਨ ਤੇ ਮੁੱਕਦੀ ਏ।
ਝਗੜੇ ਝੇੜਿਆਂ ਦਾ ਮਾਰੂਥਲ ਜਿੱਥੇ,
ਉੱਥੇ ਨਦੀ ਮਿਲਾਪ ਦੀ ਸੁੱਕਦੀ ਏ।
ਘਰ ਦੇ ਮਿੱਤ ਬੇਗਾਨੇ ਦੀ ਨਹੀਂ ਸੁਣਦੇ,
ਲਾਈ ਲੱਗਾਂ ਨੂੰ ਹੀ ਦੁਨੀਆਂ ਚੁੱਕਦੀ ਏ।
ਗਿਰੇਬਾਨ ਨਾ ਕੋਈ ਆਪਣੇ ਝਾਕਦਾ ਏ,
ਦੂਜੇ ਲਈ ਸਾਰੀ ਗੱਲ ਢੁੱਕਦੀ ਏ।
ਗੱਲ ਸਭ ਸਮਝਿਆਂ ਮੁੱਕਦੀ ਏ,
ਕੋਈ ਕੋਈ ਲਗਦੈ ਪੁੱਜਾ ਤੋੜ ਹੈ ਅੱਜ।
ਜਿਉਂਣ ਜੋਗਿਓ ਜਿਉਣ ਦਾ ਰਾਹ ਮੱਲੋ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।
ਰੱਖੀ ਅਸਾਂ ਜੇ ਅਕਲ ਵਿੱਚ ਤਾਲਿਆਂ ਦੇ,
ਕੋਈ ਘੋਮੀਨੀ ਵੀ ਸਾਨੂੰ ਵਰਗਲਾ ਲਏਗਾ।
ਰੱਖੂ ਗੰਨ ਪਹਿਲਾਂ ਸਾਡੇ ਮੋਢਿਆਂ ਤੇ,
ਫੇਰ ਸਾਡੀ ਹੀ ਰੱਤ 'ਚ ਨਹਾ ਲਊਗਾ।
ਥਾਂ ਅੰਨ ਬਾਰੂਦ ਜੋ ਕਰੇ 'ਕੱਠਾ,
ਕੀ ਖਾ ਤੇ ਕੀ ਖੁਆ ਲਊਗਾ।
ਕਿਤੇ ਤਾਮਿਲਾਂ ਦੀ ਕਰਕੇ ਜਿੰਦ ਔਖੀ,
ਨਰ ਪਸ਼ੂ ਜਿਹਾ ਕਰਮ ਕਮਾ ਲਊਗਾ।
ਜੋ ਇਨਸਾਨ, ਸ਼ੈਤਾਨ, ਹੈਵਾਨ ਬਣਦਾ ਏ,
ਉਹਦੀ ਆਤਮਾ ਦੇਣੀ ਝੰਜੋੜ ਏ ਅੱਜ।
ਨਹੀਂ ਤਾਂ ਸਮੇਂ ਨੇ ਕਿਸੇ ਨੂੰ ਬਖ਼ਸ਼ਣਾ ਨਹੀਂ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।
ਸਮਝਾਂ ਵਾਲਿਓ ਉੱਠੋ ਵਹੀਰ ਘੱਤੋ,
ਚਿੱਟਾ ਅਮਨ ਨਿਸ਼ਾਨ ਝੁਲਾਉਣ ਤੁਰ ਪਉ।
ਸੜ ਜਾਊ ਜਹਾਨ ਤਬਾਹ ਹੋ ਜਾਊ,
ਕਲਮਾਂ ਵਾਲਿਓ ਇਹਨੂੰ ਬਚਾਉਣ ਤੁਰ ਪਉ।
ਸੰਤੋ, ਸਤਿਗੁਰੋ ਸੱਚ ਦਾ ਦਿਉ ਛੱਟਾ,
ਕੱਲਰ ਵਿੱਚ ਵੀ ਕੰਵਲ ਖਿੜਾਉਣ ਤੁਰ ਪਉ।
ਅਮਨ ਦ੍ਰੋਪਦੀ ਦੁਨੀਆਂ 'ਚ ਨਗਨ ਹੁੰਦੀ,
ਕੋਈ ਕਾਨ੍ਹ ਬਣ ਲਾਜ ਬਚਾਉਣ ਤੁਰ ਪਉ।
ਇਹ ਅਮਨ ਇਤਫ਼ਾਕ ਬਿਨ ਨਹੀਂ ਹੋਣਾ,
ਕੱਢਿਆ ਸਿਆਣਿਆਂ ਇਹੀ ਨਿਚੋੜ ਏ ਅੱਜ।
ਸੌ ਹੱਥ ਰੱਸਾ ਸਿਰੇ ਦੀ ਗੰਢ ਇੱਕੋ,
ਅਮਨ ਏਕਤਾ ਸਮੇਂ ਦੀ ਲੋੜ ਏ ਅੱਜ।

ਕੂਕਾ-ਲਹਿਰ ਦੇ ਅਮਰ ਨਾਇਕ:

# ਰੰਗੂਨ ਦਰਸ਼ਨ ਕਰਨ ਵਾਲੇ ਭਾਈ ਸਾਉਣ ਸਿੰਘ ਰੋਡੇ



-ਸੁਵਰਨ ਸਿੰਘ ਵਿਰਕ

ਰੋਡੇ, ਹੁਣ ਜ਼ਿਲ੍ਹਾ ਮੋਗਾ (ਪਹਿਲਾਂ ਫੀਰੋਜ਼ਪੁਰ) ਦਾ ਪਿੰਡ ਹੈ। ਇਸ ਪਿੰਡ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੀ, ਨਾਮਧਾਰੀ ਸਿੱਖੀ ਦਾ ਕਾਫੀ ਬੋਲਬਾਲਾ ਹੋ ਗਿਆ ਸੀ। ਇਸ ਪਿੰਡ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਥਾਪਿਆ ਇੱਕ ਨਰਾਇਣ ਸਿੰਘ ਮਹੰਤ ਹੁੰਦਾ ਸੀ ਜਿਸ ਪਾਸ ਦਬੜੀ ਖਾਨੇ ਤੋਂ ਜਦੋਂ ਉਹ ਪਿੰਡ ਰਿਆਸਤ ਨਾਭਾ ਨੇ ਉਜਾੜਿਆ ਸੀ ਨਰਾਇਣ ਸਿੰਘ ਪੁੱਤਰ ਦੇਵਾ ਸਿੰਘ ਜਿਸਦੀ ਭੂਆ ਦਾ ਪਿੰਡ ਰੋਡੇ ਸੀ, ਉਹ ਭੂਆ ਪਾਸ ਆ ਟਿਕਿਆ ਸੀ ਪਰ ਉਸਦਾ ਜ਼ਿਆਦਾ ਟਿਕਾਣਾ ਮਹੰਤ ਨਰਾਇਣ ਸਿੰਘ ਪਾਸ ਹੁੰਦਾ ਸੀ। ਇਹ ਦਬੜੀ ਖਾਨੇ ਤੋਂ ਆਇਆ ਨਰਾਇਣ ਸਿੰਘ ਵੀ ਨਾਮਧਾਰੀ ਪੰਥ ਵਿੱਚ ਨਰਾਇਣ ਸਿੰਘ ਰੋਡੇ ਦੇ ਨਾਮ ਨਾਲ ਮਸ਼ਹੂਰ ਹੋਇਆ। ਇਹ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਦੋ ਵੇਰ ਰੰਗੂਨ ਅਤੇ ਤੀਜੀ ਵੇਰ ਮੀਹਾਂ ਸਿੰਘ ਸਰਹਾਲੀ ਨਾਲ ਮਰਗੋਈ ਪੁੱਜਿਆ ਸੀ। ਇਸ ਪਾਸੋਂ ਬਾਰਬਰਟਨ, ਐਸ.ਪੀ. ਲੁਧਿਆਣਾ ਨੇ ਜਗਰਾਉਂ ਦੇ ਇਲਾਕੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ 28 ਹੁਕਮਨਾਮੇ ਵੀ ਬਰਾਮਦ ਕੀਤੇ ਸਨ। ਕੁਝ ਹੁਕਮਨਾਮੇ ਸਤਿਗੁਰੂ ਜੀ ਨੇ ਇਸ ਨੂੰ ਸੰਬੋਧਿਤ ਵੀ ਬਖਸ਼ੇ ਸਨ। ਕੂਕਿਆਂ ਦੇ ਅਜਿਹੇ ਖੜਕੇ ਦੜਕੇ ਵਾਲੇ ਪਿੰਡ ਵਿੱਚ, ਭਾਈ ਸਾਉਣ ਸਿੰਘ ਰੋਡੇ ਵੀ ਹੋਏ ਹਨ ਜਿਹਨਾਂ ਦੇ ਵੰਸ਼ਿਜ਼ ਅੱਜ ਵੀ ਨਾਮਧਾਰੀ ਸਿੱਖੀ ਨਾਲ ਸਬੰਧਿਤ ਹਨ। ਉਹ ਭਜਨ ਬਾਣੀ ਦਾ ਪਾਠ ਕਰਨ ਵਾਲੇ, ਹਠੀ, ਜਪੀ, ਤਪੀ ਸਿੰਘ ਸਨ। ਰੰਗੂਨ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰ ਕੇ, ਹੁਕਮਨਾਮਾ ਪ੍ਰਾਪਤ ਕਰ ਕੇ, ਪੰਜਾਬ ਪਰਤਣ ਵਾਲੇ ਤਕਰੀਬਨ ਇੱਕ ਸੈਂਕੜਾ ਸਿੰਘਾਂ ਵਿੱਚ ਭਾਈ ਸਾਉਣ ਸਿੰਘ ਜੀ ਦਾ ਨਾਮ ਵੀ ਬੋਲਦਾ ਹੈ, ਇਸ ਲਈ ਉਹ ਸਾਡੇ ਇਤਿਹਾਸ ਦੇ ਅਮਰ-ਨਾਇਕਾਂ ਵਿੱਚ ਦਰਜ ਹੋ ਚੁੱਕੇ ਹਨ।

ਭਾਈ ਸਾਉਣ ਸਿੰਘ ਰੋਡੇ ਦੇ ਰੰਗੂਨ ਗੁਰੂ ਦਰਸ਼ਨਾਂ ਲਈ ਜਾਣ ਦੀ ਪੁਸ਼ਟੀ ਭਾਈ ਸੰਤੋਖ ਸਿੰਘ ਬਾਹੋਵਾਲ ਸਮਕਾਲੀ ਕੂਕਾ ਇਤਿਹਾਸ ਲੇਖਕ ਕਰਦੇ ਹਨ। ਗਿਆਨੀ ਕਾਲਾ ਸਿੰਘ ਨੰਗਲ ਵਾਲੇ ਸਾਉਣ ਸਿੰਘ ਰੋਡੇ ਦਾ ਨਾਮ ਰੰਗੂਨ ਜਾ ਕੇ ਗੁਰ-ਦਰਸ਼ਨ ਕਰਨ ਵਾਲੇ ਸਿੰਘਾਂ ਵਿੱਚ ਲਿਖਦੇ ਹਨ:–

"ਜੇੜੇ ਸਿੰਘ ਗਏ ਪਾਸ ਸਤਿਗੁਰਾਂ ਦੇ,
ਕੀਤੇ ਟਾਪੂਆਂ ਵਿਚ ਦੀਦਾਰ ਭਾਈ।
.............................................
ਸੌਣ ਸਿੰਘ, ਨਰੈਣ ਸਿੰਘ ਰਹੇ ਰੋਡੀਂ,
ਸਾਹਿਬ ਸਿੰਘ ਰਹਿੰਦਾ ਨਾਰੰਗਵਾਲ ਭਾਈ।''❶

"ਕ੍ਰਿਪਾਲ ਸਿੰਘ ਤੇ ਧੰਨਾ ਸਿੰਘ ਦੋਨੋਂ ਰਾਮਦਾਸਪੁਰੇ (ਸ੍ਰੀ ਭੈਣੀ ਸਾਹਿਬ) ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ ਰਾਸਸਰ ਪਰ। ਗੁਰੂ ਜੀ ਦੋ ਮਾਲਾ ਦਿੱਤੀਆਂ। ਬਚਨ ਹੋਇਆ ਸੋਭਾ ਸਿੰਘ ਨੂੰ ਨਾਲ ਲੈ ਜਾਓ। ਤਿੰਨ ਹੋਇ ਗਏ। ਬਚਨ ਕੀਤਾ ਰਾਗਾ ਸਿੰਘ ਕਰ ਅਰਦਾਸ ਸੁਖ ਨਾਲ ਮੁੜ ਆਵਣ।''

"ਤਿੰਨੇ ਇਕੱਠੇ ਕਲਕੱਤੇ ਜਾਇ ਉਤਰੇ। ਅਗੇ ਜਹਾਜ ਉਸੀ ਦਿਨ ਤੁਰ ਗਿਆ ਹੋਇਆ ਸੀ। ਮਗਰੋਂ ਮੁਕਬਲਾਂ ਨੇ ਮੁਕਬਲੀ (ਮੁਖਬਰੀ) ਕੀਤੀ। ਲਿਖਿਆ ਭੀ ਜਾਇ ਰਹਿਆ। ਜਾਂ ਸਿੰਘ ਉੱਤਰੇ ਕਲਕੱਤੇ ਤਾ ਮੁਕੱਬਲ ਨੇ ਨਾਉਂ ਬੁਲਾ ਕੇ ਕਿਹਾ– ਤੁਮ ਰਾਜਾ ਰਾਮ ਸਿੰਘ ਕੋ ਮਿਲਨ ਚਲੇ ਹੋ। ਸਿੰਘਾਂ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਹੈਂ। ਨਾਮ ਲਿਖੇ ਸਿੰਘਾਂ ਦੇ। ਸਪਾਹੀ ਥਾਨੇਦਾਰ ਕੋ ਲੈਣ ਗਿਆ। ਸਿੰਘ ਤੁਰ ਕੇ ਬਡੀ ਸੰਗਤ (ਕਲਕੱਤੇ ਦਾ ਵੱਡਾ ਗੁਰਦੁਆਰਾ) ਮੈ ਆਏ। ਦਿਨ ਲੱਥੇ ਕਾ ਵੇਲਾ ਸੀ।''

"ਤਿੰਨ ਸਿੰਘ ਮਗਰੋਂ ਹੋਰ ਆਇ ਮਿਲੇ। ਹਰਨਾਮ ਸਿੰਘ ਨਥਾਨੇ ਕਾ, ਹਰਨਾਮ ਸਿੰਘ (ਗੁਲਾਬੇ ਕੀ) ਮੰਡੀ ਕਾ, ਸੌਣ ਸਿੰਘ ਰੋਡਿਆਂ ਕਾ। ਛੇ ਸਿੰਘ ਹੋਇ ਗਏ।''

"ਚੌਵੀ ਅਰਦਾਸਾਂ ਸੀ ਏਸ ਪਾਸੇ ਕੀਆਂ, ਡੇਰੇ (ਸ੍ਰੀ ਭੈਣੀ ਸਾਹਿਬ) ਕੇ ਸਾਰੇ ਬਿਵਹਾਰ ਕੀਆਂ। ਸੈਂਚੀਆਂ ਕੇ ਗੱਤੇ ਮੈਂ ਖਾਮ ਕੀਤੀਆਂ ਹੋਈਆਂ ਸੀ। ਹਰਨਾਮ ਸਿੰਘ (ਨਥਾਣੀਏ) ਕੋ ਫੜਾਇ ਦਿਤੀਆਂ ਕਿ ਤੰ ਸਿਆਨਾ ਹੈਂ ਸਾਡੇ ਵਿਚੋਂ। ਹਰਨਾਮ ਸਿੰਘ ਨੇ ਕ੍ਰਿਪਾਲ ਸਿੰਘ ਰਾਗੀ ਕੋ ਫੜਾਈਆਂ ਤੇ ਨਾਲੇ ਮਾਲਾ ਭੀ ਕ੍ਰਿਪਾਲ ਸਿੰਘ ਕੋ ਫੜਾਇ ਦਿਤੀਆਂ। ਕ੍ਰਿਪਾਲ ਸਿੰਘ ਨੇ ਦੋਨੋ ਮਾਲਾ ਇਕੱਠੀਆਂ ਕਰ ਕੇ ਖਿੱਦੋ ਵਾਂਗੂ ਉਤੋਂ ਦੀ ਚਿੱਟੀ ਲੀਰ ਬੰਨ੍ਹ ਕੇ ਲੱਡੂ ਵਾਂਗੂੰ ਬਣਾਇਕੇ ਲਡੂਆਂ ਮੈਂ ਕਰ ਲਈ। ਜਾਂ ਫਰੰਗੀ ਤਲਾਸ਼ੀ ਨੂੰ ਆਇਆ ਤਾਂ ਲੱਡੂ ਅੱਗੇ ਰੱਖ ਦੀਏ। ਕਹਾ ਕਿ ਏਹ ਹਮਾਰੇ ਖਾਣੇ ਕੇ ਲਡੂ ਹੈਂ। ਫਰੰਗੀ ਨੇ ਕਿਹਾ ਕਿ ਉਠਾਇ ਲਵੋ। ਹੇਠਾਂ ਸਭ ਦੇ ਕਛਹਿਰੇ ਉਤੋਂ ਵੀ ਧੋਤੀਆਂ ਬੱਧੀਆਂ। ਲਾਲ ਪਗੜੀਆਂ ਭੀ ਬੱਧੀਆਂ। ਦਾੜ੍ਹੀਆਂ ਭੀ ਚਾੜ੍ਹ

ਕੇ ਬੰਨ੍ਹ ਲਈਆਂ।''❷

ਇਹ ਛੀਏ ਸਿੰਘ ਪੰਜ ਦਿਨ ਬਿਨਾਂ ਜਲ ਪਾਣੀ ਛਕੇ ਜਹਾਜ਼ ਦਾ ਸਫ਼ਰ ਕਰ ਕੇ ਛੇਵੇਂ ਦਿਨ ਰੰਗੂਨ ਜਾ ਉੱਤਰੇ। ਠਾਕੁਰਬਾੜੀ ਡੇਰਾ ਕੀਤਾ, ਇਹ ਮੰਦਰ ਰੰਗੂਨ ਦੀ ਫੈਰੀ ਸਟ੍ਰੀਟ ਤੇ ਸਥਿੱਤ ਹੈ, ਜਿਸ ਨੂੰ ਹੁਣ ਪੈਂਸੋਡਨ ਸਟ੍ਰੀਟ ਕਹਿੰਦੇ ਹਨ। ਇਹਨਾਂ ਸਿੰਘਾਂ ਵਿਚੋਂ ਸੋਭਾ ਸਿੰਘ ਖੁਰਦਪੁਰ (ਜ਼ਿਲ੍ਹਾ ਜਲੰਧਰ) ਸਭ ਤੋਂ ਪਹਿਲਾਂ ਦਰਸ਼ਨ ਕਰ ਕੇ ਆਇਆ। ਫਿਰ ਉਸ ਨੂੰ ਸਤਿਗੁਰੂ ਜੀ ਨੇ ਇਸ਼ਾਰਾ ਕੀਤਾ ਕਿ ਉਹ ਦੂਜੇ ਸਿੰਘਾਂ ਨੂੰ ਵੀ ਲੈ ਆਵੇ। ਧੰਨਾ ਸਿੰਘ ਤੇ ਸੋਭਾ ਸਿੰਘ ਪਹਿਲਾਂ ਗਏ ਸਨ। ਧੰਨਾ ਸਿੰਘ ਮੁੜ ਗਿਆ ਤਾਂ ਸੋਭਾ ਸਿੰਘ ਨੂੰ ਦਰਸ਼ਨ ਹੋਏ। ਉਸਨੂੰ ਸਤਿਗੁਰੂ ਜੀ ਨੇ ਦੂਸਰੇ ਸਿੰਘਾਂ ਨੂੰ ਵੀ ਬੇਖੌਫ ਹੋ ਕੇ ਆਉਣ ਲਈ ਕਿਹਾ।

"ਨਾਨੂੰ ਸਿੰਘ ਨੇ ਪਰਨੇ ਦੀ ਸੈਨਤ ਨਾਲ ਕਹਿ ਦੀਆ ਕਿ ਏਸ ਸੜਕੇ ਆਓ। ਹਾਥ ਸੇ ਸੈਨਤ ਦਿਤੀ ਕਿ ਧੀਰਜ ਨਾਲ ਚਲੋ। ਜਾਂ ਕੋਲ ਗਏ ਤਾਂ ਬਚਨ ਹੋਇਆ ਕਿੱਥੋਂ ਹੈਂ ਸਿੰਘ? ਫੇਰ ਬਚਨ ਕੀਤਾ ਨਿਕਿਆ ਤੇਰਾ ਘਰ ਕਿੱਥੇ ਹੈ? ਕਹਾ ਕਿ ਜੀ ਮੇਰਾ ਘਰ ਭਦੌੜ ਹੈ (ਕਿਰਪਾਲ ਸਿੰਘ ਰਾਗੀ ਦਾ)। ਪ੍ਰੇਮ ਸਿੰਘ (ਰਾਗੀ) ਕਾ ਪੁੱਤਰ ਹਾਂ। ਬੜੇ ਪਰਸੰਨ ਹੋਏ। ਧੰਨਾ ਸਿੰਘ ਭੀ ਦੱਸਿਆ ਉਹ ਗੁਮਟੀ ਵਾਲੇ ਲਾਲ ਸਿੰਘ ਕਾ ਬੇਟਾ ਹੈ। ਹੋਰ ਸਿੰਘਾਂ ਕੇ ਨਾਮ ਵੀ ਦੱਸੇ। ਪਿੰਡਾਂ ਕੇ ਨਾਮ ਭੀ ਦੱਸੇ। ਬਚਨ ਕੀਤਾ ਭਲਕੇ ਫੇਰ ਔਣਾਂ। ਅਗਲੇ ਦਿਨ ਫੇਰ ਗਏ। ਬਚਨ ਕੀਤਾ ਜੇ ਏਹ (ਫਰੰਗੀ) ਨੇੜੇ ਆਵਣ ਦੇਣ ਤਾਂ ਤੁਹਾਡੀ ਸੇਵਾ ਟਹਿਲ ਕਰੀਏ।''

**ਤੁਸਾਂ ਨਹੀਂ ਮੰਨਣਾ**

"ਦੂਜੇ ਦਿਨ ਸੱਤ ਵਜੇ ਗਏ। ਬਚਨ ਹੋਇਆ ਤੁਸੀਂ ਸਾਰੀ ਸੰਗਤ ਮੈਂ ਫਿਰਦੇ ਹੋ ਅਖੰਡ ਪਾਠ ਬਰਨੀਆਂ ਹੋਇ ਰਹੇ ਹੈਂ? ਸਿੰਘਾਂ ਕਿਹਾ ਕਿ ਧੁਆਡੇ ਦਰਸਨਾਂ ਕੀ ਪਿਆਸ ਬਹੁਤ ਲਗ ਰਹੀ ਹੈ। ਸਾਰੀ ਸੰਗਤ ਕੀ ਏਹ ਅਰਜ ਹੈ ਕਿ ਸੇ ਦਿਨ ਦਸੋ ਸਚੇ ਪਾਤਸ਼ਾਹ ਜੀ ਕਿ ਜਿਸ ਦਿਨ ਪੰਜਾਬ ਧਰਤੀ ਕੇ ਸਿੰਘਾਂ ਕੋ ਆਪ ਕਾ ਦੀਦਾਰ ਹੋਵੇ। ਕੇਹੜੇ ਮਹੀਨੇ ਕੇਹੜੇ ਸਾਲ ਕਿਸ ਦਿਨ ਆਵੋਗੇ। ਬਚਨ ਕੀਤਾ ਦਸਵੇਂ ਪਾਤਸ਼ਾਹ ਜੀ ਆਗੇ ਹੀ ਲਿਖਾ ਹੈ– "ਮਦਰ ਦੇਸ ਜਬ ਜੁਧ ਮਚਾਵੈ। ਤਬ ਸਤਿਗੁਰੂ ਦੇਸ ਮੈਂ ਆਵੇ।'' ਭਾਈ ਜੇ ਅੰਗਰੇਜ ਕਹਿਣ ਜਾਂ ਪੁਜਾਰੀ ਕਹਿਣ ਹੁਣ ਨਹੀਂ ਔਂਦਾ ਹੈ, ਤੁਸਾਂ ਨਹੀਂ ਮੰਨਣਾ। ਅਗਨੀ ਨਾਲ ਮੈਂ ਜਲਦਾ ਨਹੀਂ, ਪਾਣੀ ਵਿਚ ਮੈਂ ਡੁਬਦਾ ਨਹੀਂ, ਪੌਣ ਨਾਲ ਮੈਂ ਉਡਦਾ ਨਹੀਂ। ਕਾਲ ਮੇਰੇ ਅਖਤਿਆਰ ਹੈ। ਜਿੰਨਾਂ ਚਿਰ ਏਨਾਂ (ਬਰਤਾਨਵੀ ਬਸਤੀਵਾਦ) ਕੀਆਂ ਜੜ੍ਹਾਂ ਪੱਟ ਖਾਰੇ ਸਮੁੰਦਰ ਮੈਂ ਨਹੀਂ ਸਿਟ ਲੈਂਦਾ, ਓਨਾਂ ਚਿਰ ਮੈਂ ਨਹੀਂ ਜਾਂਦਾ ਹਾਂ। ਜਿੰਨਾਂ ਚਿਰ ਗਊ ਗਰੀਬ ਦੇ ਗਲੋਂ ਛੁਰੀ ਨਹੀਂ ਲੈਂਹਦੀ ਓਨਾਂ ਚਿਰ ਨਹੀਂ ਜਾਂਦੇ ਹੈਂ।''

"ਗੁਰੂ ਨਾਨਕ ਜੀ ਥੀਂ ਲੈ ਕੇ ਸਭੇ ਪਾਤਸ਼ਾਹੀਆਂ ਏਸੇ ਕਾਰ ਬਿਚ ਗਈਆਂ ਹੈਂ। ਬਚਨ ਕੀਤਾ ਕਿ ਮੈਂ ਕਿਸੇ ਦਾ ਲਿਆਂਦਾ ਨਹੀਂ ਆਇਆ। ਅਕਾਲ ਪੁਰਖ ਕੇ ਹੁਕਮ ਨਾਲ ਆਏ ਹੈਂ ਅਕਾਲ ਪੁਰਖ ਕੇ ਹੁਕਮ ਨਾਲ ਜਾਵਾਂਗੇ। ਏਥੇ ਆਇਕੇ ਸਾਖੀਆਂ ਦੇ ਭੀ ਬਚਨ ਬਿਚਾਰੇ ਹੈਂ। ਭਾਈ ਏਸ ਦੇਹੀ ਵਿਚ ਦਰਸ਼ਨ ਦੇਵਾਂਗੇ।''

"ਤਿੰਨ ਵੇਲੇ ਦਾ ਹੁਕਮ ਸੀ, ਰਹਿੰਦੇ ਸਾਰਾ ਦਿਨ ਬੰਗਲੇ ਕੇ ਦੁਆਲੇ। ਕਦੀ ਕਿਸੇ ਸੜਕ ਲੰਘ ਜਾਣਾ ਕਦੀ ਕਿਸੇ। ਦਰਸ਼ਨ ਭੀ ਹੋਇ ਜਾਣਾ। ਜੇਕਰ ਕੋਈ ਪੈਹਰੇ ਵਾਲਾ ਵਾਕਫ਼ ਹੁੰਦਾ ਸੀ ਤਾਂ ਬਚਨ ਭੀ ਪੰਜਾਬੀ ਬੋਲੀ ਵਿਚ ਕਰ ਲੈਣਾ। ਜੇ ਸਪਾਹੀ ਵਾਕਫ਼ ਨਾ ਹੋਵੇ ਤਾਂ ਨਾਂ ਬੋਲਣਾ। ਤਿੰਨ ਫੇਰੀ (ਸੁਬਹਾ, ਦੁਪਹਿਰੇ ਅਤੇ ਸ਼ਾਮ) ਬਚਨ ਕਰਨੇ। ਦਰਸ਼ਨ ਸਾਰਾ ਦਿਨ ਕਰਨਾ। ਦੋ ਮਾਲਾ ਤੇ ਚਿੱਟੀਆਂ ਜੁਰਾਬਾਂ ਦਾ ਜੋੜਾ, ਹੋਰ ਭੇਟਾ ਸੀ ਰੁਪਏ, ਸਭ ਚੀਜ਼ਾਂ ਰੁਮਾਲ ਮੈਂ ਬੰਨ੍ਹ ਕੇ ਅੰਦਰ ਸੁੱਟੀਆਂ। ਸਤਿਗੁਰਾਂ ਨੇ ਚਿੱਠੀ ਲਿਖ ਕੇ ਬਾਹਰ ਸੁੱਟੀ। ਬਾਹਰੋਂ ਲਿਖ ਕੇ ਅੰਦਰ ਸੁੱਟੀ। ਲਿਖ ਕੇ ਬਚਨ ਹੁੰਦੇ ਹਨ। ਸੱਤ ਵਜੇ, ਬਾਰਾਂ ਵਜੇ, ਚਾਰ ਵਜੇ ਏਨਾਂ ਬਖਤਾਂ ਮੈਂ ਦਰਸ਼ਨ ਕਰਨਾ ਤੇ ਬਚਨ ਭੀ ਜੇਹੜਾ ਕਰਨਾ ਹੋਵੇ ਸੋ ਕਰ ਲੈਣਾ। ਤੁਰੇ ਜਾਂਦੇ ਈ ਗੱਲ ਕਰ ਲੈਣੀ, ਖੜੌਨਾ ਨਹੀਂ। ਓਨਾਂ ਸਪਾਹੀਆਂ ਕੋ ਕੁਝ ਸਮਝ ਨਾ ਸੀ ਪੈਂਦੀ। ਸਤਿਗੁਰੂ ਜੀ ਇਕ ਸੌ ਚਾਲੀ ਰੁਪਏ ਬੰਨ੍ਹ ਕੇ ਸੁੱਟੇ। ਬਚਨ ਹੋਯਾ ਸਾਂਭ ਕੇ ਲੈ ਜਾਣੇ, ਡੇਰੇ ਜਾ ਦੇਣੇ। ਰੁਪਏ ਸਿੰਘਾਂ ਨੇ ਵੰਡ ਲਏ। ਇਕ ਸਰੀਰ ਕੋ ਸਾਂਭਣੇ ਔਖੇ ਹੈਂ।''

**ਧੰਨਾ ਸਿੰਘ ਪਕੜਿਆ ਗਿਆ**

"ਸਤਵੇਂ ਦਿਨ ਧੰਨਾ ਸਿੰਘ ਫੇਰ ਗਿਆ। ਇਕ ਅਰਦਾਸ ਲਿਖ ਕੇ ਅੰਦਰ ਸੁੱਟੀ। ਉਸ ਵਕਤ ਕਾਲੇ ਲੋਕਾਂ ਦਾ ਪੈਹਰਾ ਸੀ। ਹੁਕਮਨਾਮਾ ਲਿਖਦਿਆਂ ਸ੍ਰੀ ਸਤਿਗੁਰੂ ਜੀ ਕੋ ਕੁਛ ਦੇਰੀ ਹੋ ਗਈ। ਸੂਰਜ ਛਿਪ ਗਿਆ। ਗੋਰਿਆਂ ਕਾ ਪੈਹਰਾ ਆਇ ਗਿਆ। ਸਤਿਗੁਰੂ ਜੀ ਹੁਕਮਨਾਮਾ ਬਾਹਰ ਸੁੱਟਿਆ। ਧੰਨਾ ਸਿੰਘ ਚੁੱਕਿਆ ਤਾਂ ਸਪਾਹੀ ਸ਼ਤਾਬੀ ਨਾਲ ਬੋਲਿਆ– ਕਿਆ ਹੈ? ਸਿੰਘ ਚੁੱਪ ਕਰ ਕੇ ਤੁਰਿਆ। ਸਪਾਹੀ ਨੇ ਸ਼ਤਾਬੀ ਨਾਲ ਮਗਰ ਜਾਇਕੇ ਸੱਤਰ ਕਰਮ ਪਰ ਜਾਇ ਹੱਥ ਪਾਇਆ। ਸਿੰਘ ਨੇ ਕਿਹਾ ਕਿ ਕੁਝ ਰੁਪਏ ਲੈ ਲੈ ਛੱਡ ਦੇ। ਸਪਾਹੀ ਨੇ ਕਿਹਾ, ਮੈਂ ਨਹੀਂ ਛੱਡਦਾ ਹਾਂ। ਅਹੁਦਾ ਪਾਵਾਂਗਾ ਸਰਕਾਰੋਂ ਮੈਂ ਨਹੀਂ ਛੱਡਾਂਗਾ।'' (ਇਸ ਸਪਾਹੀ ਦਾ ਨਾਂ ਅਬਦੁੱਲਾ ਖਾਂ ਸੀ ਜੋ 20ਵੀਂ ਰੈਜੀਮੈਂਟ ਵਿੱਚ ਨੌਕਰ ਸੀ)।

"ਨਾਨੂੰ ਸਿੰਘ ਨੇ ਸਪਾਹੀ ਨੂੰ ਕਿਹਾ ਕਿ ਏਸਨੂੰ ਛੱਡ ਦੇ ਜੋ

ਮੰਗੇਂਗਾ, ਸੋ ਦੇਮਾਂਗੇ। ਤੇਰਾ ਸਾਰੀ ਉਮਰ ਦਾਮਨਗੀਰ ਰਹੂੰਗਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ– ਇਸਨੂੰ ਛੱਡ ਦਿਓ, ਪਰ ਉਸਨੂੰ ਛੱਡਿਆ ਨਾਂ। ਗੁਰੂ ਜੀ ਸੱਜੇ ਹੱਥ ਸੇ ਧੀਰਜ ਦਿਤੀ ਕਿ ਛੁੱਟ ਜਾਏਂਗਾ। ਹੁਕਮਨਾਮਾ ਸਪਾਹੀ ਨੇ ਪਹਿਲੋਂ ਫੜ ਲਿਆ ਸੀ, ਨਜ਼ਰਬੰਦ ਕੀਤਾ। ਫੇਰ ਕੁਤਵਾਲੀ ਭੇਜ ਦੀਆ ਧੰਨਾ ਸਿੰਘ। ਸਪਾਹੀ ਨੇ ਕਹਾ ਕਿ ਏਸ ਨੇ ਬਾਹਰ ਸੇ ਕੁਝ ਅੰਦਰ ਸੁਟਿਆ ਹੈ। ਤਾਂ ਫਰੰਗੀ ਨੇ ਤਲਾਸ਼ੀ ਲਈ ਸਤਿਗੁਰੂ ਜੀ ਕੇ ਬਿਸਤਰੇ ਕੀ। ਜੇਹੜਾ ਕਾਗਜ਼ ਬਾਹਰ ਸੇ ਸੁੱਟਿਆ ਸੀ ਸੋ ਫੂਕ ਦਿਤਾ ਸੀ। ਜਾਂ ਕੁਝ ਨਾ ਨਿਕਲਿਆ ਤਾਂ ਸ਼ਰਮਿੰਦੇ ਹੋਇ ਕੇ ਮੁੜ ਗਏ।''❸

ਧੰਨਾ ਸਿੰਘ ਤਾਂ ਪਕੜਿਆ ਗਿਆ ਸੀ, ਭਾਈ ਸਾਉਣ ਸਿੰਘ ਰੋਡੇ ਸਮੇਤ ਇਹ ਪੰਜੇ ਸਿੰਘ ਠਾਕੁਰਬਾੜੀ ਵਿੱਚ ਸਨ। ਉੱਥੇ ਅੰਗਰੇਜ਼ ਅਫਸਰ ਆ ਕੇ ਇਹਨਾਂ ਤੋਂ ਗੁਰਮੁਖੀ ਲਿੱਪੀ ਵਿੱਚ ਪੰਜਾਬੀ ਭਾਸ਼ਾ ਪੜ੍ਹੇ ਹੋਣ ਬਾਰੇ ਪੁੱਛਦਾ ਹੈ ਤਾਂਕਿ ਇਹਨਾਂ ਤੋਂ ਹੁਕਮਨਾਮੇ ਸੁਣ ਸੱਕੇਂ ਜਿਹੜੇ ਦੋਵੇਂ ਧੰਨਾ ਸਿੰਘ ਤੋਂ ਪਕੜੇ ਗਏ ਸਨ। ਸਿੰਘ ਮੁੱਕਰ ਗਏ ਕਿ ਅਸੀਂ ਤਾਂ ਨਹੀਂ ਪੜ੍ਹੇ। ਇੱਕ ਹੋਰ ਸਿੰਘ ਆਸਾ ਸਿੰਘ ਨਾਮੇ ਉੱਥੇ ਰਹਿੰਦਾ ਸੀ ਪੰਜਾਬ ਤੋਂ ਆਇਆ ਗ੍ਰੰਥੀ ਸਿੰਘ ਸੀ। ਉਸ ਤੋਂ ਪੜ੍ਹਵਾਏ ਤਾਂ ਉਸ ਕਈ ਤੱਥ ਨਰਮ ਕਰ ਕੇ ਦੱਸੇ।

ਇਸ ਤੋਂ ਪਹਿਲਾਂ ਜਦੋਂ ਅੰਗਰੇਜ਼ ਅਫਸਰ ਧੰਨਾ ਸਿੰਘ ਨੂੰ ਪੁੱਛਦਾ ਹੈ ਕਿ ਤੁਸੀਂ ਇੱਥੇ ਕਿਉਂ ਆਏ ਤਾਂ ਉਹਨਾਂ ਕਿਹਾ ਕਿ ਨੌਕਰੀ ਵਾਸਤੇ ਆਏ ਹਾਂ। ਇਹ ਪੁੱਛਣ ਤੇ ਕਿ 'ਤੁਮ ਰਾਜਾ ਰਾਮ ਸਿੰਘ ਕੇ ਬੰਗਲੇ ਕਿਉਂ ਗਏ?' ਜੁਆਬ ਦਿੱਤਾ ਕਿ 'ਰਣਜੀਤ ਸਿੰਘ ਕੇ ਵਕਤ ਕਾ ਪਾਤਸ਼ਾਹ ਸੀ ਸਾਡੇ ਦੇਸ ਕਾ, ਅਸੀਂ ਆਪਣਾ ਹਾਲ ਲਿਖ ਕੇ ਦਿਤਾ ਹੈ ਕਿ ਏਨਾਂ ਦੀ ਫਰਮਾਇਸ਼ ਨਾਲ ਸਾਨੂੰ ਨੌਕਰੀ ਮਿਲ ਜਾਵੇਗੀ। ਮੈਂ ਲਿਖ ਕੇ ਸੁੱਟੀ ਸੀ ਉਹਨਾਂ ਨੂੰ। ਓਨਾਂ ਮੈਨੂੰ ਲਿਖ ਕੇ ਸੁੱਟੀ ਤਾਂ ਮੈਂ ਚੁੱਕ ਲਈ ਹੈ। ਤਾਂ ਮੈਨੂੰ ਸਪਾਹੀ ਨੇ ਫੜ ਲਿਆ ਹੈ। ਚਾਰ ਘੱਟ ਸੌ ਰੁਪਿਆ ਤਲਾਸ਼ੀ ਮੇ ਨਿਕਲਿਆ। ਫਿਰ ਉਸਨੂੰ ਜਿਹਲ ਵਿਚ ਲੈ ਗਏ।

ਸੋਭਾ ਸਿੰਘ ਤੇ ਕਿਰਪਾਲ ਸਿੰਘ ਧੰਨਾ ਸਿੰਘ ਦਾ ਪਤਾ ਕਰਨ ਗਏ। ਉਹ ਸਤਿਗੁਰੂ ਜੀ ਪਾਸ ਆਏ ਤਾਂ ਆਪ ਨੇ ਧੀਰਜ ਦਿੱਤੀ ਕਿ ਸੰਸਾ ਨਾ ਕਰਨਾਂ, ਧੰਨਾ ਸਿੰਘ ਛੁੱਟ ਜਾਏਗਾ। ਤੁਹਾਡੀ ਸਾਰਿਆਂ ਦੀ ਵੀ ਸਰਕਾਰ ਨੂੰ ਇੱਥੇ ਆਉਣ ਦੀ ਖ਼ਬਰ ਮਿਲ ਗਈ ਹੈ। ਇਸ ਲਈ ਤੁਸੀਂ ਹੁਣ ਜਿਹੜਾ ਵੀ ਜਹਾਜ ਮਿਲੇ ਉਸ ਤੇ ਚੜ੍ਹ ਜਾਣਾ। ਇਹ ਸਿੰਘ ਰਾਜੀ ਬਾਜੀ ਕਲਕੱਤੇ ਪੁੱਜ ਗਏ। ਰੇਲ ਤੋਂ ਉੱਤਰਦਿਆਂ ਨੂੰ ਸਰਕਾਰੀ ਮੁਖਬਰਾਂ ਨੇ ਘੇਰ ਲਿਆ। ਦੋ ਅੰਗਰੇਜ਼ ਅਫਸਰ ਵੀ ਆ ਗਏ। ਰੰਗੂਨ ਜਾਣ ਦਾ ਕਾਰਨ ਪੁੱਛਣ ਤੇ ਸੌਦਾ ਲੈਣ ਗਏ ਸਾਂ, ਕਿਹਾ। "ਫਿਰ ਲਿਆਏ ਕਿਉਂ ਨਹੀਂ?'' ਤਾਂ ਜੁਆਬ ਦਿੱਤਾ ਕਿ ਪਿੱਛੇ ਸਲਾਹ ਕਰ ਕੇ ਫਿਰ ਸੌਦਾ ਲਵਾਂਗੇ। ਅੰਗਰੇਜ਼ ਅਧਿਕਾਰੀ ਦੇ ਜ਼ਿਲ੍ਹਾ ਪੁੱਛਣ ਤੇ ਫੀਰੋਜ਼ਪੁਰ, ਅਤੇ ਨਾਮ ਵੀ ਸਾਰਿਆਂ ਅਦਲ ਬਦਲ ਕੇ ਦੱਸੇ। ਪਿੰਡ ਵੀ ਹੋਰ ਦੱਸੇ। ਨਾਂ ਪਤੇ ਲਿਖੇ ਗਏ। ਵਾਪਸੀ ਤੇ ਜਾਂ ਕਾਸ਼ੀ (ਬਨਾਰਸ) ਆਏ ਤਾਂ ਸਟੇਸ਼ਨ ਤੋਂ ਪਕੜੇ ਜਾਣ ਦੇ ਭੈਅ ਕਾਰਨ ਤਿੰਨ ਸਿੰਘ ਉੱਤਰ ਕੇ ਭੱਜ ਚੱਲੇ। ਸਿੰਘਾਂ ਨੇ ਸਿਪਾਹੀ ਦੇ ਪੁੱਛਣ ਤੇ ਭੱਜਣ ਦਾ ਬਹਾਨਾ ਘੜ ਲਿਆ ਕਿ ਕੋਈ ਕੰਮ ਸੀ ਮਤੇ ਰੇਲ ਛੇਤੀ ਤੁਰ ਪਵੇ। ਅਗਲੇ ਪੜਾਅ ਤੇ ਫਿਰ ਨੱਸੇ। ਪੁੱਛਣ ਤੇ ਦੱਸਿਆ– ਪੀਣ ਲਈ ਪਾਣੀ ਲੱਭਦੇ ਸਾਂ। ਤਿੰਨ ਸਿੰਘ ਤਾਂ ਅਲਾਹਬਾਦ ਜੰਕਸ਼ਨ ਤੇ ਉੱਤਰ ਕੇ ਬਾਅਦ ਵਿੱਚ ਆਏ। ਸੋਭਾ ਸਿੰਘ ਤੇ ਕਿਰਪਾਲ ਸਿੰਘ ਰਾਗੀ ਦੋਰਾਹੇ ਉਤਰ ਕੇ ਭੈਣੀ ਸਾਹਿਬ ਦੀ ਜੂਹ ਵਿੱਚ ਬਾਹਰ ਹੀ ਡੇਰਾ ਮੁਖਤਿਆਰ, ਬਾਬਾ ਦਰਬਾਰਾ ਸਿੰਘ ਰਾਇਪੁਰੀਏ ਨੂੰ ਮਿਲ ਕੇ, ਸਤਿਗੁਰੂ ਜੀ ਦੁਆਰਾ ਦਿੱਤੀ ਲੰਗਰ ਦੀ ਮਾਇਆ ਦਿੱਤੀ ਅਤੇ ਹੋਰ ਸਮਾਚਾਰ ਸਤਿਗੁਰੂ ਜੀ ਅਤੇ ਰੰਗੂਨ ਦੇ ਉਹਨਾਂ ਨਾਲ ਸਾਂਝੇ ਕੀਤੇ। ਕਿਉਂਕਿ ਇਸ ਸਮੇਂ, ਅਗਸਤ 1880 ਈ. ਵਿੱਚ ਸ੍ਰੀ ਭੈਣੀ ਸਾਹਿਬ ਡੇਰੇ ਵਿੱਚ ਵੀ ਬਾਹਰੋਂ ਅਤੇ ਖ਼ਾਸ ਕਰ ਕੇ ਰੰਗੂਨ ਤੋਂ ਆਉਣ ਵਾਲੇ ਸਿੰਘਾਂ ਬਾਰੇ ਸਰਕਾਰ ਦੇ ਸੂਹੀਏ ਬੜੀ ਸੋਘੀ ਨਜ਼ਰ ਰੱਖ ਕੇ ਥਾਂ ਥਾਂ ਘੁੰਮ ਰਹੇ ਸਨ। ਸੋ ਬਾਬਾ ਦਰਬਾਰਾ ਸਿੰਘ ਨੇ ਇਹਨਾਂ ਸਿੰਘਾਂ ਨੂੰ ਡੇਰੇ ਤੋਂ ਬਾਹਰ ਲੁਕਵੀਆਂ ਥਾਵਾਂ ਤੇ ਹੀ ਜਲ, ਪਰਸ਼ਾਦਾ ਆਦਿ ਛਕਾ ਕੇ ਮੋੜ ਦਿੱਤਾ ਅਤੇ ਫਿਰ ਕਿਸੇ ਸਮੇਂ ਆ ਕੇ, ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਲਈ ਕਿਹਾ। ਬਾਕੀ ਸਿੰਘਾਂ ਨੂੰ ਵੀ ਸਾਉਣ ਸਿੰਘ ਰੋਡੇ ਸਮੇਤ ਇਕ ਵੇਰ ਆਪੋ ਆਪਣੇ ਟਿਕਾਣਿਆਂ ਤੇ ਜਾ ਟਿਕਣ ਦਾ ਸੰਦੇਸ਼ ਦਿੱਤਾ।

ਸਰਕਾਰੀ ਰਿਕਾਰਡ ਵਿੱਚ ਇਹ ਵੀ ਦਰਜ਼ ਹੈ ਕਿ ਜਿਸ ਸਮੇਂ ਧੰਨਾ ਸਿੰਘ ਪਕੜਿਆ ਗਿਆ ਸੀ, ਉਸ ਸਮੇਂ 26 ਕੂਕੇ ਰੰਗੂਨ ਵਿੱਚ ਗੁਰੂ ਦਰਸ਼ਨਾਂ ਦੀ ਸਿੱਕ ਵਿੱਚ ਬੈਠੇ ਸਨ।❹ ਧੰਨਾ ਸਿੰਘ ਆਪਣੇ ਬਿਆਨ ਵਿੱਚ 24 ਹੋਰ ਕੂਕਿਆਂ ਦੇ ਉਸ ਨਾਲ ਇੱਥੇ 27 ਜੁਲਾਈ 1880 ਨੂੰ ਪਹੁੰਚਣ ਦਾ ਜ਼ਿਕਰ ਕਰਦਾ ਹੈ। ਉਹ ਪੱਤਰਾਂ ਦਾ ਆਦਾਨ ਪ੍ਰਦਾਨ ਕਰਦਾ 29 ਜੁਲਾਈ ਨੂੰ ਗਰਿਫਤਾਰ ਕਰ ਲਿਆ ਗਿਆ। 3 ਅਗਸਤ ਨੂੰ ਉੱਪਰ ਵਰਣਿਤ ਪੰਜ ਸਿੱਖ ਸਮੇਤ ਭਾਈ ਸਾਉਣ ਸਿੰਘ ਰੋਡੇ, ਸਤਿਗੁਰੂ ਜੀ ਦਾ ਕੁਝ ਦਿਨ ਰੋਜ਼ ਕਈ ਕਈ ਦਫਾ ਦਰਸ਼ਨ ਕਰ ਕੇ, ਪੰਜਾਬ ਵਾਪਸੀ ਲਈ ਜਹਾਜ ਤੇ ਸਵਾਰ ਹੋ ਕਲਕੱਤੇ ਪੁੱਜ

ਜਾਂਦੇ ਹਨ। ਬਾਕੀ 20 ਕੁ ਸਿੰਘਾਂ ਦੇ ਨਾਮ ਜੋ ਸਾਡੇ ਇਤਿਹਾਸ ਵਿੱਚ ਦਰਜ਼ ਹਨ, ਉੱਪਰਲੇ ਛਿਆਂ ਤੋਂ ਇਲਾਵਾ ਵਿੱਚੋਂ ਕੁਝ ਦੇ ਨਾਂ ਇਸ ਪ੍ਰਕਾਰ ਹਨ– ਹੀਰਾ ਸਿੰਘ ਲੰਬੂ ਸਢੋਹਾ (ਅੰਬਾਲਾ), ਸਾਹਿਬ ਸਿੰਘ ਜੌਹਲ (ਅੰਮ੍ਰਿਤਸਰ), ਵਸਾਖਾ ਸਿੰਘ, ਭੋਮਾ ਵਡਾਲਾ (ਅੰਮ੍ਰਿਤਸਰ), ਚੰਦਾ ਸਿੰਘ ਸਕਤੂ ਨੰਗਲ (ਅੰਮ੍ਰਿਤਸਰ), ਲਾਲ ਸਿੰਘ ਲਤਾਲਾ (ਲੁਧਿਆਣਾ), ਈਸ਼ਰ ਸਿੰਘ ਚੁੰਨ੍ਹੀ (ਅੰਬਾਲਾ)। ਜਦੋਂ ਇਹ ਛੀਏ ਸਿੰਘ ਗੁਰੂ ਹਰੀ ਸਿੰਘ ਜੀ ਪਾਸ ਜਾਣ ਤੋਂ ਪਹਿਲਾਂ ਗਏ ਤਾਂ ਉਹਨਾਂ ਵਰਜਿਆ ਸੀ ਕਿ ਤੁਹਾਡੇ ਖਰਚ ਖੇਚਲ ਤੋਂ, ਦਰਸ਼ਨ ਜਾਂ ਗੱਲਬਾਤ ਚੰਗੀ ਤਰ੍ਹਾਂ ਨਾਂ ਹੋਣ ਕਾਰਨ, ਭਾਈ ਸਤਿਗੁਰੂ ਜੀ ਤਾਂ ਮਨੇ ਕਰਦੇ ਹਨ ਅੱਗੇ ਤੁਸੀਂ ਰੁਕਦੇ ਨਹੀਂ। ਇਉਂ ਅਸੀਂ ਵੇਖਦੇ ਹਾਂ ਕਿ 25-26 ਸਿੰਘਾਂ ਦੇ ਇਸ ਸਮੂਹ ਵਿੱਚ ਸਤਿਗੁਰੂ ਜੀ ਜਿਹੜੇ ਦੋ ਹੁਕਮਨਾਮੇ ਧੰਨਾ ਸਿੰਘ ਗੁਮਟੀ ਨੂੰ ਪੁਚਾਉਂਦੇ ਹਨ, ਉਹ ਦੋਵੇਂ ਸਰਕਾਰੀ ਰੀਕਾਰਡ ਵਿੱਚ ਦਰਜ ਹਨ ਅਤੇ ਸਤਿਗੁਰੂ ਜੀ ਦੀ ਮੂਲ ਹਸਤ ਲਿਖਤ ਦੇ ਸ਼ਾਨਦਾਰ ਗੁਆਹ ਹਨ। ਇਹਨਾਂ ਵਿੱਚੋਂ ਪਹਿਲਾ ਹੁਕਮਨਾਮਾ, ਜੋ ਨਾਮਧਾਰੀ ਦਰਬਾਰ ਵੱਲੋਂ ਪਰਕਾਸ਼ਿਤ ਹੁਕਮਨਾਮਿਆਂ ਵਿੱਚ 62 ਨੰਬਰ ਤੇ ਦਰਜ ਹੈ, ਇਸ ਹੁਕਮਨਾਮੇ ਦਾ ਭਾਈ ਸਾਉਣ ਸਿੰਘ ਦੇ ਨਾਮ ਨਾਲ ਅਰੰਭ ਹੋਣਾ, ਨਾਮਧਾਰੀ ਜਗਤ ਵਿੱਚ ਆਪ ਦੇ ਸਥਾਨ ਦੀ ਮਹੱਤਤਾ ਵੱਲ ਇਸ਼ਾਰਾ ਕਰਦਾ ਹੈ। ਅੱਗੇ ਵੀ ਗੋਹਜ ਗਿਆਨ ਅਤੇ ਪਰਮਾਰਥ ਦੀਆਂ ਜੋ ਗੱਲਾਂ ਸਾਉਣ ਸਿੰਘ ਹੋਰੀਂ ਸਤਿਗੁਰੂ ਜੀ ਨਾਲ ਆਪਣੀਆਂ ਅਰਦਾਸਾਂ ਵਿੱਚ ਸਾਂਝੀਆਂ ਕਰਦੇ ਹਨ, ਉਹਨਾਂ ਦਾ ਨਿਰਨਾ ਵੀ ਇਸ ਹੁਕਮਨਾਮੇ ਵਿੱਚ ਹੁੰਦਾ ਹੈ। ਵਿਸ਼ੇਸ਼ ਕਰ ਕੇ ਮੀਰੀ ਅਤੇ ਪੀਰੀ ਦੇ ਦੋ ਨਿਸ਼ਾਨ ਡਿੱਗਣ ਦਾ ਬਚਨ, ਕਿਉਂਜੁ 'ਮੀਰੀ' ਅੰਗਰੇਜ਼ ਹਾਕਮਾਂ ਦੀ ਸੱਤਾ ਅਤੇ 'ਪੀਰੀ' ਸਿੱਖ ਤਖਤਾਂ ਦੇ ਪੁਜਾਰੀਆਂ ਅਤੇ 'ਪੰਮੇ-ਪੁਰੋਹਿਤਾਂ' ਦੇ ਲੋਕ ਜੀਵਨ ਵਿੱਚ ਦਖਲ ਦੀ ਪ੍ਰਤੀਕ ਹੈ ਅਤੇ ਦੋਵੇਂ ਹੀ ਕੂਕਾ ਅੰਦੋਲਨ ਦੇ ਤਪ ਤੇਜ ਅੱਗੇ ਆਪਣੀ ਪਰਸੰਗਕਿਤਾ ਗੁਆਂਉਂਦੇ ਨਜ਼ਰ ਆ ਰਹੇ ਹਨ। ਸਤਿਗੁਰੂ ਜੀ ਦਾ ਇੱਕ ਇੱਕ ਹੁਕਮਨਾਮਾ ਅਤੇ ਉਸ ਦਾ ਪਾਠ ਪੰਜਾਬ ਵਿੱਚ ਕੂਕੇ ਸਿੰਘਾਂ ਨੂੰ ਅੰਦੋਲਿਤ ਕਰਨ ਲਈ ਅੱਗ ਤੇ ਘਿਉ ਦਾ ਕੰਮ ਕਰਦਾ ਹੈ। ਇਸੇ ਵਜ੍ਹਾ ਕਾਰਨ 25-26 ਸਿੰਘਾਂ ਦੇ ਇਸ ਦਲ ਦੀ ਰੰਗੂਨ ਫੇਰੀ ਤੋਂ ਥੋਹੜਾ ਚਿਰ ਬਾਅਦ ਹੀ ਸਤਿਗੁਰੂ ਜੀ ਨੂੰ ਰੰਗੂਨ ਤੋਂ ਹੋਰ ਦੂਰ, ਮਰਗੋਈ ਟਾਪੂ ਵਿੱਚ 1880 ਦੀ ਆਖਰੀ ਤਿਮਾਹੀ ਵਿੱਚ ਭੇਜ ਦਿੱਤਾ ਜਾਂਦਾ ਹੈ ਜਿੱਥੇ ਜਾਣ ਲਈ ਸਟੀਮਰ, ਸਿਰਫ ਪੰਦਰਾਂ ਦਿਨਾਂ ਬਾਅਦ ਹੀ ਮਿਲਦਾ ਹੈ ਅਤੇ ਉੱਥੇ ਗਿਆ ਪੰਜਾਬੀ ਮਨੁੱਖ, ਅਧਿਕਾਰੀਆਂ ਦੀਆਂ ਤਾੜੂ ਨਜ਼ਰਾਂ ਦੀ ਪੜਤਾਲ ਵਿੱਚ ਵੀ ਛੇਤੀ ਆ ਜਾਂਦਾ ਹੈ। ਕੂਕਿਆਂ ਲਈ ਮਰਗੋਈ ਦੇ ਅਜਿੱਤ ਹੋਣ ਦਾ ਭਰਮ ਵੀ ਮੀਂਹਾਂ ਸਿੰਘ ਸਰਹਾਲੀ ਅਤੇ ਨਰਾਇਣ ਸਿੰਘ ਰੋਡੇ ਨੇ ਜਨਵਰੀ 1881 ਦੇ ਆਖਰੀ ਹਫਤੇ ਤੋੜ ਦਿੱਤਾ ਜਦੋਂ ਉਹ ਗੁਰੂ ਦਰਸ਼ਨਾਂ ਨੂੰ ਉੱਥੇ ਵੀ ਪੁੱਜ ਗਏ। ਮੀਹਾਂ ਸਿੰਘ ਸਰਹਾਲੀ ਤਾਂ ਪੂਰੀ ਰਾਤ ਸਤਿਗੁਰੂ ਜੀ ਪਾਸ ਉਹਨਾਂ ਦੇ ਬੰਗਲੇ ਵਿੱਚ ਕੱਟਣ ਬਾਅਦ, ਸਵੇਰੇ ਪਕੜਿਆ ਗਿਆ ਸੀ।

ਭਾਈ ਸਾਉਣ ਸਿੰਘ ਹੁਕਮਨਾਮਾ ਪਰਾਪਤ ਕਰਨ ਦੀ ਅਰਜੋਈ ਲਿਖਦਾ ਹੈ, ਜੋਦੜੀ ਕਰਦਾ ਹੈ। ਉਸ ਨੂੰ ਸ੍ਰੀ ਸਤਿਗੁਰੂ ਜੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ, ਸੌ ਸਾਖੀ, ਪ੍ਰੇਮ ਸੁਮਾਰਗ ਆਦਿ ਪੋਥੀਆਂ ਵਿੱਚ ਦਰਜ਼ ਗੁਰ ਉਪਦੇਸ ਅਤੇ ਰਹਿਤ ਬਹਿਤ ਦੀ ਸਿੱਖਿਆ ਨੂੰ ਸਮੂੰਹ ਜਾਤਾਂ ਵਰਣਾਂ, ਭੇਖਾਂ ਦੇ ਗੁਰੂ ਨਾਨਕ ਪੰਥੀਆਂ ਅਤੇ ਹੋਰਨਾਂ ਸਾਧੂ ਸੰਤਾਂ ਲਈ ਵੀ ਹੁਕਮਨਾਮਾ ਹੀ ਦੱਸਦੇ ਹਨ। ਸ੍ਰੀ ਭੈਣੀ ਸਾਹਿਬ ਤੋਂ ਨਾਮਧਾਰੀ ਸੰਗਤ ਦੇ ਨਾਮ ਜਾਰੀ ਕੀਤੇ ਪਹਿਲੇ ਰਹਿਤਨਾਮੇ ਨੂੰ ਵੀ ਰਹਿਤ ਦਾ ਹੁਕਮਨਾਮਾ ਦੱਸਦੇ ਹਨ। ਪਾਠਕਾਂ ਦੀ ਦਿਲਚਸਪੀ ਲਈ ਇਸ ਹੁਕਮਨਾਮੇ ਦਾ ਪਾਠ ਦਰਜ ਕੀਤਾ ਜਾਂਦਾ ਹੈ।

੬੨

੧ਓ ਸਤਿਗੁਰ ਪ੍ਰਸਾਦਿ।

ਲਿਖਤੋ ਦਿਆਲ ਸਿੰਘ, ਜੋਗ ਉਪਮਾ ਭਾਈ ਸਾਉਣ ਸਿੰਘ ਤੇ ਹਰਿਨਾਮ ਸਿੰਘ, ਦੂਆ ਹਰਨਾਮ ਸਿੰਘ, ਸੋਭਾ ਸਿੰਘ, ਧੰਨਾ ਸਿੰਘ, ਕ੍ਰਿਪਾਲ ਸਿੰਘ ਹੋਰੁ ਸਬੂੰਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਮਾਈ ਬੀਬੀ ਕੋ ਰਾਮ ਸਤਿ ਵਾਚਣੀ।

ਹੋਰੁ ਅਸੀ ਆਨੰਦ ਹੈ, ਗੁਰੂ ਸਾਹਿਬ ਜੀ ਸਾਰੀ ਸੰਗਤ ਕੋ ਸੁਖੀ ਆਨੰਦ ਰਖੇ ਇਹੁ ਮੰਗਦੇ ਹਾਂ ਗੁਰੂ ਜੀ ਪਾਸ ਤੇ। ਅਗੇ ਜੋ ਗੁਰੂ ਜੀ ਨੂ ਭਾਵੇ। ਹੋਰੁ ਜੀ ਜਿਸ ਜਿਸ ਸਰੀਰ ਨੇ ਕਹਾ ਹੈ ਕਿ ਮੈਨੂ ਏਹੁ ਦੁਖੁ ਹੈ, ਇਹੁ ਦੁਖੁ ਹੈ ਸੋ ਸਭੋ ਹੀ ਦੁਖ ਕਟਿ ਜਾਊਗਾ। ਢੂਹੀ ਦੁਖੁ, ਸੁੰਨਪਾਤੁ, ਮਿਰਗੀ ਬੀ, ਭੂਤੁ ਬੀ, ਹੋਰ ਬੀ ਜੋ ਮਾਨੁਖਾ ਕੋ ਮਾਨੁਖ ਦੁਖ ਦੇ ਰਹੈ, ਹੋਰੁ ਬੀ ਜੋ ਨੰਗ ਭੁਖੁ ਕਾ ਦੁਖੁ ਹੈ, ਸੋ ਸਾਰਾ ਹੀ ਦੁਖੁ ਪ੍ਰਮੇਸਰ ਦੇ ਭਜਨ ਤੇ ਕਟਿ ਜਾਊਗਾ।

ਗੁਰੂ ਜੀ ਦਾ ਹੁਕਮੁ ਹੈ ਸਰਬ ਰੋਗ ਕਾ ਅਉਖਧੁ ਨਾਮੁ। ਸੋ ਜੀ ਨਾਮ ਦਾ ਤੇ ਬਾਣੀ ਪੜ੍ਹਨ ਦਾ ਏਹੁ ਬਡਾ ਮਹਾਤਮੁ ਹੈ ਜੋ ਸਵਾ ਪਹਿਰੁ ਰਾਤ ਤੇ ਪਹਰ ਤੇ ਉਠਕੇ ਹਮੇਸਾ ਸਨਾਨੁ ਕਰਨਾ, ਬਾਣੀ ਪੜ੍ਹਨੀ, ਫੇਰ ਭਜਨੁ ਕਰਨਾ ਦਿਨ ਰਾਤ ਕੰਮ ਕਾਰ ਮੈ ਜਿੰਨਾ ਹੋਇ ਆਵੇ। ਅਰੁ ਜਥਾ ਸਕਤ ਦਾਨੁ ਕਰਨਾ ਅਰੁ ਕਿਸੇ ਦੀ ਕੋਈ ਬੀ ਚੀਜ ਚਕਣੀ ਚੁਰਾਉਨਾ, ਪਰੁ ਪਿਛਾ ਰਾਤ ਨਾਉਣਾ ਜਰੂਰ, ਤਾਂ ਸਾਰੇ ਈ, ਸਭ ਦੇ ਦੁਖ ਕਟਿ ਜਾਣਗੇ। ਏਹੁ

ਸਭ ਕੋ ਸੁਣਾ ਦੇਣਾ।

ਹੋਰ ਭਾਈ ਸਾਉਣ ਸਿੰਘ, ਜੋ ਤੈ ਲਿਖਾ ਥਾ ਦੋ ਨਸਾਨ ਟੁਟਿ ਗਏ, ਸੋ ਸਾਨੂ ਖਬ੍ਰ ਨਹੀ ਸੀ ਅਗੇ ਜੋ ਕੀਧੇ ਟੁਟੈ ਹੈ, ਤਾਂ ਨਹੀ ਤੈਨੂ ਜਬਾਬੁ ਲਿਖਾ। ਹੁਣਿ ਖਬ੍ਰ ਲਗੀ ਹੈ ਸਾਨੂ। ਥੋੜੇ ਦਿਨਿ ਹੋਏ ਹੈਨ। ਦੋ ਈ ਨਸਾਨ ਮੀਰੀ ਤੇ ਪੀਰੀ ਦੇ ਟੁਟੇ ਹੈ। ਅਗਲੀ ਮੀਰੀ ਪੀਰੀ ਦੂਰਿ ਹੋਣ ਦਾ ਸਮਾ ਹੀ ਹੁਣ ਆਇਆ। ਅਗੇ ਗੁਰੂ ਵੇਅੰਤੁ ਹੈ। ਆਪਣੇ ਭਾਣੇ ਨੂੰ ਆਪੇ ਹੀ ਜਾਣਦਾ ਹੈ, ਪਰ ਏਹੁ ਹੁਕਮ ਗੁਰੂ ਜੀ ਦਾ ਈ ਲਿਖਾ ਹੈ, ਤਾ ਮੈ ਲਿਖਾ ਹੈ।

ਹੋਰੁ ਜੀ ਹੁਕਮਨਾਮੇ ਮੈਂ ਕੀ ਲਿਖਣੇ ਹੈ। ਹੁਕਮਨਾਮੇ ਤਾਂ ਗੁਰੂ ਜੀ ਦੇ ਈ ਲਿਖੇ ਦੇਖ ਲੈਣੇ ਜਿਨ ਦੇਖਣੇ ਹੋਣਿ, ਮੰਨਣੇ ਹੋਣਿ। ਮੰਨੇ ਬਿਨਾ ਦੇਖੇ ਦਾ ਕੁਛੁ ਫਾਇਦਾ ਨਹੀ ਹੁੰਦਾ। ਦੋ ਈ ਤਾਂ ਗਰੰਥ ਸਾਹਿਬ, ਸੌ ਸਾਖੀ, ਪਰੇਮ ਸਮਾਰਗੁ ਏਹੁ ਹੁਕਮਨਾਮਾ ਹੈ ਸਾਰੀ ਸੰਗਤਿ ਕੋ ਅਰੁ ਸਾਰੇ ਭੇਖਾ ਕੋ, ਜਾਤਾ ਕੋ। ਅਰੁ ਮੈ ਵੀ ਸਾਰੀ ਸੰਗਤ ਦੇ ਬਾਸਤੇ ਲਿਖਕੇ ਭੇਜ ਦਿਤੇ ਹੈ। ਰਾਮਦਾਸਪੁਰੇ ਪਏ ਹੈ, ਜਿਨ ਦੇਖਣੇ ਹੋਣਿ ਸੋ ਦੇਖ ਲੇਵੇ, ਦੇਖਣੇ ਈ ਹੈਨ ਭਾਮੇ ਕਿਤਨੇ ਦੇਖ ਲੈਣ, ਚਟਣੇ ਤਾਂ ਨਹੀ। ਇਕੁ ਚਟਿ ਲਊ ਇਕੁ ਐਮੇ ਰਹੂਗਾ।

ਹੋਰੁ ਜੀ ਨਾਮ ਗਾਮ ਸਭਦੇ ਲਿਖਣੇ ਅਉਖੇ ਹੈ, ਸਭਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾ ਦੇਣੀ। ਭਜਨ ਬਾਣੀ ਕਾ ਹੁਕਮੁ ਸਭ ਕੋ ਸੁਣਾ ਦੇਣਾ, ਅਰੁ ਪਿਛਾ ਰਾਤ ਨਾਇਕੇ ਜੋ ਭਜਨੁ ਕਰੂਗਾ, ਓਸਦਾ ਸਾਰਾ ਦੁਖੁ ਕਟਿ ਜਾਊਗਾ। ਏਥੇ ਸਾਨੂ ਭੀ ਬਡਾ ਦੁਖੁ ਹੋਆ ਥਾ, ਸਰੀਰੁ ਤੜਫਦਾ ਸੀ ਰਾਤ ਦਿਨ। ਜਿਸ ਦਿਨ ਤੇ ਪਿਛਾ ਰਾਤ ਨ੍ਹਾ ਕੇ ਭਜਨੁ ਬਾਣੀ ਕਰਨ ਲਗੇ, ਓਸੇ ਦਿਨ ਤੇ ਠੰਢ ਬ੍ਰਤ ਗਈ ਸਾਨੂ। ਅਰੁ ਗੁਰੂ ਜੀ ਦਾ ਬੀ ਹੁਕਮੁ ਹੈ, ਪਿਛਾ ਰਾਤ ਦੇ ਨਾਮਣ ਦਾ ਬਡਾ ਹੀ ਮਹਾਤਮੁ ਲਿਖਾ ਹੈ ਗੁਰੂ ਜੀ ਨੇ। ਗੁਰੂ ਜੀ ਦਾ ਤਾਂ ਹੁਕਮੁ ਮੰਨੇਗਾ, ਓਸਨੂ ਬਹੁਤੁ ਸੁਖੁ ਹੋਊਗਾ।

ਬਿਨਾ ਹੁਕਮੁ ਮੰਨੇ ਦੇਖ ਲੇਓ ਗੁਰੂ (ਨਾਨਕ) ਜੀ ਦੇ ਪੁਤ ਪਾਸ ਈ ਬੈਠੇ ਰਹੇ, ਗੁਰਿਆਈ ਅੰਗਦ ਜੀ ਨੂ ਮਿਲੀ, ਕਿਸੇ ਥਾਂ ਦੇ ਖਤ੍ਰੀ ਨੂ। ਅਗੇ ਦਾਤੂ, ਦਾਸੂ, ਮੋਹਰੀ, ਮੋਹਣੁ ਬੈਠੇ ਰਹੇ, ਰਾਮਦਾਸ ਕੋ ਗਦੀ ਮਿਲੀ, ਕਿਸੇ ਥਾਂ ਦੇ ਖਤ੍ਰੀ ਦੇ ਮੁੰਡੇ ਨੂੰ, ਨਾਲੇ ਲੜਕੀ। ਸੋ ਜੀ ਬਿਨਾ ਹੁਕਮੁ ਮੰਨੇ ਭਾਮੇ ਸੌ ਹੁਕਮਨਾਮਾ ਹੋਵੇ ਪਾਸ, ਤਾ ਵੀ ਕੁਛੁ ਸੁਖੁ ਨਹੀ ਹੁੰਦਾ।

ਹੋਰੁ ਜੀ ਹੁਣਿ ਏਥੇ ਦਾ ਹਵਾਲੁ ਲੇਵੋ ਜਿਸ ਕਰਿਕੇ ਅਸੀ ਮਨੇ ਕਰਦੇ ਹਾਂ ਏਥੇ ਆਉਣ ਤੇ ਸਿੰਘਾ ਨੂ। ਸੰਗਤ ਤਾਂ ਸਾਡੇ ਦੇਹ ਪਰਾਨ ਹੈਨ। ਏਹੁ ਬਾਤ ਮੈ ਸਚੀ ਲਿਖੀ ਹੈ ਝੂਠੀ ਨਾ ਜਾਣਨੀ। ਏਵਾਈ (ਸਿਪਾਹੀ) ਬੰਦੂਕਾ (ਲਈ) ਸਾਡੇ ਉਤੇ ਖੜੇ ਹੈਨ। ਏਨਾ ਨੂ ਏਹੁ ਹੁਕਮੁ ਦਿੰਦੇ ਹੈਨ ਏਨਾ ਦੇ ਉਹੁਦੇਦਾਰ, ਜੋ ਕੋਈ ਬਾਤ ਕਰੇ ਇਨ ਕੇ ਨਾਲ ਉਨਕੋ ਫਕੜੋ ਅਰੁ ਕੋਈ ਚੀਜ ਬਾਹਰ ਤੇ ਸਿਟੇ ਤਾਂ ਓਸਕੋ ਫਕੜੋ। ਜੇ ਕੋਈ ਅੰਦ੍ਰ ਤੇ ਕਿਸੇ ਕੋ ਦੇਵੇ ਤਾਂ ਓਸਕੋ ਫਕੜੋ। ਦਿਨੁ ਰਾਤ ਏਹੋ ਹੁਕਮੁ ਸੁਣਾਈਦਾ ਹੈ ਪਹਰੇ ਬਾਲਿਆ ਕੋ।

ਜੇ ਚਾਰ ਉਗਲਿ ਕਾਗਤੁ ਦਿੰਦੇ ਲੈਂਦੇ ਕੋ ਦੇਖ ਲੈਣ ਜੋ ਏਥੇ ਸਾਡੇ ਪਹਰੇ ਪੁਰ ਹੈਨ, ਤੇ ਨਾਲੇ ਏਨਾ ਸੰਤਰੀ ਨੂ ਕੈਦ ਕਰਿ ਦੇਣ ਨਾਲੇ ਬੈਤਾ ਮਾਰਨ ਪਹਰੇ ਬਾਲਿਆ ਦੇ, ਨਾਲੇ ਨਾਮੇ ਕਟਿ ਦੇਣ ਏਨਾ ਦੇ, ਅਰੁ ਨਾਲੇ ਥੁਆਨੂ ਕੈਦ ਕਰਿ ਦੇਣਿ, ਅਰੁ ਸਾਨੂ ਬੀ ਖਬ੍ਰ ਨਹੀ ਕਿਥੇ ਲੈ ਜਾਣਿ ਦੁਖੁ ਦੇ ਥਾ ਅਰੁ ਬਹੁਤੁ ਦੁਖੁ ਦੇਣ। ਏ ਮਹਾ ਮਲੇਛ ਹੈਨ, ਇਨ ਮੈ ਦਿਆ ਰਤੀ ਭਰਿ ਨਹੀ। ਏਸ ਵਾਸਤੇ ਅਸੀ ਮਨੇ ਕਰਦੇ ਹਾਂ। ਅਰੁ ਦ੍ਰਸਨੁ ਮੇਲਾ ਕੁਛੁ ਨਹੀਂ ਹੁੰਦਾ ਅਰੁ ਖ੍ਰਚੁ ਖੇਚਲ ਬਹੁਤੁ ਹੈ ਆਉਣ ਮੈ। ਜੇ ਏ ਮਿਲਣ ਦੇਣ ਤਾਂ ਭਾਮੇ ਸੌ ਸੌ ਕਠਾ ਆਇ ਜਾਬੇ ਤਾਂ ਭੀ ਅਛਾ ਹੈ।

ਅਰੁ ਮੈ ਕਈ ਬਾਰਿ ਲਿਖਾ ਜੋ ਏਥੇ ਨਾ ਆਓ। ਜੇ ਆਓ ਤਾ ਇਕ ਕੇ ਤਾ ਦੋ ਆਦਮੀ ਬ੍ਰਸ ਦਿਨ ਪਿਛੇ ਆਉਣ ਤਾਂ ਅਛਾ ਹੈ। ਬਡੀਆ ਬਾਤਾ ਕੀ ਲਿਖੀਏ, ਗੁਰੂ ਜੀ ਹੀ ਪੜ੍ਹਦੇ ਕਜੀ ਜਾਦਾ ਹੈ ਨਹੀ ਤਾਂ ਹੋਰ ਠਕਾਣਾ ਨਹੀ। ਸੁਖ ਤਾਂ ਬਚਨੁ ਮੰਨਣਿ ਵਿਚ ਹੈ। ਬਚਨੁ ਨਾ ਮੰਨਿਆਂ ਤਾਂ ਕੁਛ ਬੀ ਸੁਖੁ ਨਹੀ ਹਥ ਆਉਦਾ। ਜਿਤਨਾ ਪੈਸਾ ਖ੍ਰਚ ਕਰਕੇ ਏਥੇ ਆਉਦੇ ਹੈ, ਜੇ ਓਨਾ ਪੈਸਾ ਲਾ ਕੇ ਭੋਗ ਪਾਠ ਕਰੋ ਤਾਂ ਅਛਾ ਹੈ, ਵੇਅਰਥ ਏਨਾ ਪੈਸਾ ਖ੍ਰਚੁ ਹੁੰਦਾ ਹੈ। ਅਗੇ ਤੁਸੀ ਜਾਣੋ। ਅਗੇ ਏਥੇ ਆਏ ਹਾਂ ਖਾਲਸੇ ਦੇ ਭੇਜੇ, ਹੁਣਿ ਜੇ ਕਿਤੇ ਹੋਰੁ ਅਗੇ ਭੇਜਣਾ ਹੈ ਤਾਂ ਤੁਸੀ ਜਾਣੋ। ਜੇ ਅਛੀ ਕਰੇ ਖਾਲਸਾ ਤਾਂ ਏਥੇ ਆਉਣ ਦੀ ਬਾਤ ਤਾਂ ਨਾਂ ਕਰੋ। ਭਜਨੁ, ਪਾਠੁ, ਭੋਗੁ ਪਾਓ ਤਕੜੇ ਹੋਕੇ, ਤਾਂ ਸਭੇ ਕੰਮ ਸੌਰ ਜਾਣਗੇ।

ਹੋਰੁ ਬਾਤ ਹੈ, ਜੇ ਤਾਂ ਮੇਰਾ ਸਰੀਰੁ ਓਹੋ ਹੈ ਜੋ ਪ੍ਰੇਮ ਸਮਾਰਗ ਮੈ, ਸਾਖੀਆਂ ਮੈ, ਰਾਮ ਮਿਰਗਿੰਦ ਅਰੁ ਪੈਲਾਦ ਸਾਗਰ (ਬਡਤੀਰਥ, ਹਰੀਪੁਰਾ ਇਲਾਕਾ ਅਬੋਹਰ) ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਜੋ ਲਿਖਾ ਹੈ ਬਾਰਮਾ ਬ੍ਰਤਾਰਾ, ਤਾ ਤੇ ਮੈ ਆਪੇ ਹੀ ਦੇਸ ਮੈ ਆਇ ਜਾਊਗਾ, ਅਰੁ ਮੀਰਾ ਦਾ ਤੇ ਪੀਰਾ ਦਾ ਨਾਸੁ ਏਹੋ ਅਭਾਉ ਹੋਇ ਜਾਊਗਾ ਸਭਦਾ। ਜੇ ਓਹੁ ਨਹੀ ਮੇਰਾ ਸਰੀਰੁ, ਤੁਸੀ ਕਾਸਨੂ ਏਥੇ ਆਉਣਾ ਹੈ, ਮੇਰੇ ਜੇਹੇ ਸੈਕੜੇ ਤਖਾਣ ਫਿਰਦੇ ਹੈ ਦੇਸ ਮੈ, ਏਥੇ ਕਾਨੂ ਆਉਣਾ ਹੈ। ਅਛੀ ਬਾਤ ਏਹੋ ਹੈ ਹੁਣਿ ਏਥੇ ਆਉਣ ਦੀ ਨਾ ਕਰੋ। ਭਜਨੁ, ਪਾਠ, ਭੋਗ ਕਰੋ ਜਿਤਨੇ ਬਣਿ ਆਉਣ। ਐਮੇ ਬਾਟ ਦੀ, ਖ੍ਰਚ ਦੀ ਖੇਚਲ ਹੈ, ਹੋਰੁ ਕੁਛੁ ਕੰਮ ਨਹੀ ਸਰਦਾ। ਅਗੇ ਜਾਣੋ ਸੋ ਕਰੋ ਜੋ ਖਾਲਸੇ ਕੋ ਅਛੀ ਲਗੇ। ਮੈ ਤੇ ਆਪਣੀ ਆਖ ਸੁਣਾਈ ਹੈ, ਮੰਨੋ ਭਾਮੇ ਨਾ ਮੰਨੋ।

ਅਰੁ ਇਹੁ ਮੈਨੂ ਕੁਛ ਖਬ੍ਰ ਨਹੀ ਜੋ ਮੈ ਕਦਿ ਜਾਣਾ ਹੈ ਦੇਸ ਮੈ। ਨਾ ਮਹੀਨਾ ਮਾਲੂਮ ਹੈ ਮੈਨੂ ਨਾ ਦਿਨ, ਨਾ ਥਾਉ ਈ ਮਾਲੂਮ ਹੈ, ਕਿਥੇ ਜਾਣਾ ਹੈ ਕਦਿ। ਪੈਲਾਦਸ੍ਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਤੇ ਲਿਖਾ ਦੇ ਗਿਆ ਹੈ ਨਾਰਾਇਣ ਸਿੰਘੁ (ਪੁੱਤਰ ਦੇਵਾ ਸਿੰਘ, ਪਿੰਡ ਰੋਡੇ), ਓਸ ਮੈ ਲਿਖਾ ਹੈ ਜਦ ਮਾਝੇ ਦੇਸ ਮੈ ਜੁਧੁ ਹੋਊ ਤਾ ਮੇਰਾ ਜਾਣਾ ਲਿਖਾ ਹੈ ਦੇਸ ਮੈ, ਅਗੇ ਗੁਰੂ ਦੀ ਗੁਰੂ ਜਾਣੇ।

ਅਰੁ ਜੇ ਰੌਲਾ ਪੈ ਜਾਏ ਤਾਂ ਪਚੀ ਆਦਮੀ ਗੁਰੂ ਜੀ ਅਗੇ ਬੇਨਤੀ ਹਰਿਦਾਸ ਕਰਕੇ ਬੇਨਤੀ ਕਰਨੀ 'ਹੇ ਗੁਰੂ ਜੀ, ਜਿਥੇ ਸਾਨੂ ਅਛਾ ਹੋਵੇ, ਸਾਨੂ ਪਰੇਰ ਕੇ ਓਥੇ ਲੈ ਜਾਹਿ, ਫੇਰਿ ਆਪੇ ਗੁਰੂ ਲੈ ਜਾਊ ਜਿਥੇ ਅਛਾ ਹੋਣਾ ਹੋਊ। ਮੈਂ ਕੀ ਦਸਣਾ ਹੈ, ਜੇ ਮੈ ਸਿਆਣਾ ਹੁੰਦਾ ਤਾਂ ਕੈਦ ਕਿਉਂ ਹੋਇ ਜਾਂਦਾ। ਏਹੁ ਬਾਤ ਬਿਚਾਰੋ ਤੁਸੀ ਸਾਰੇ ਜਣੇ।

ਸਿਰੀ ਵਾਹਿਗੁਰੂ ਸ੍ਰਬ ਸੰਗਤ ਕੋ ਸਹਾਈ ਹੋਹੁ ਜੀ, ਗੁਰਮਤਿ ਦਾਨ ਦੇਹ ਜੀ। ਗੁਰੂ ਸਾਹਿਬ ਜੀ ਤੇਰੀ ਸ੍ਰਨ ਹੈ ਜੀ। ਏਹੁ ਹਰਿਦਾਸ ਛੇਆ ਈ ਸਿੰਘਾ ਬਾਸਤੇ ਹੈ।❺

ਸਤਿਗੁਰੂ ਜੀ ਆਪਣੇ ਸਿੰਘਾਂ ਨੂੰ ਧੀਰਜ ਬੰਨ੍ਹਾਉਣ ਲਈ ਅਤੇ ਫਰੰਗੀ ਹਾਕਮਾਂ ਵਿਰੁੱਧ ਲੜਾਈ ਨੂੰ 'ਮਹਾਂ ਮਲੇਛ' ਦੇ ਖਾਤਮੇ ਤੱਕ ਪੁਚਾਉਣ ਲਈ ਇਹਨਾਂ ਹੁਕਮਨਾਮਿਆਂ ਵਿੱਚ ਅਧਿਆਤਮਕ ਢੰਗ ਤਰੀਕਿਆਂ ਦੀ ਭਰਪੂਰ ਵਰਤੋਂ ਕਰਦੇ ਹਨ। ਆਪਣੀ ਨਿਰਮਾਣਤਾ ਦਾ ਸਬੂਤ ਵੀ ਦਿੰਦੇ ਹਨ। ਭਾਈ ਸਾਉਣ ਸਿੰਘ ਤੇ ਉਸ ਦੇ ਸਾਥੀਆਂ ਦੇ ਨਾਮ ਆਇਆ ਇਹ ਹੁਕਮਨਾਮਾ, ਬਹੁਤ ਸਾਰੇ ਇਤਿਹਾਸਿਕ ਹਵਾਲਿਆਂ ਅਤੇ ਘਟਨਾਵਾਂ ਨਾਲ ਭਰਪੂਰ ਹੈ। ਭਾਈ ਸਾਉਣ ਸਿੰਘ ਰੋਡੇ ਦਾ ਜੀਵਨ ਕਾਲ 1825-1905 ਈ. ਅਨੁਮਾਨਿਤ ਹੈ। ਉਹਨਾਂ ਦੀ ਇਕ ਨੂੰਹ ਪਹਿਲਾਂ ਨਾਮਧਾਰੀ ਪਰਿਵਾਰ ਵਿੱਚੋਂ ਨਹੀਂ ਸੀ। "ਰੋਡਿਆਂ ਵਾਲੇ ਸੌਣ ਸਿੰਘ ਕੇ ਘਰ ਨੂੰਹ ਕੁਸੰਗੀਆਂ ਕੀ ਆਈ। ਆਇਕੇ ਕਹਿਣ ਲਗੀ ਭਜਨ ਮੈਨੂੰ ਭੀ ਦੁਆਓ। ਭਜਨ ਦੁਆਇਆ। ਜਾਂ ਪੇਕੀਂ ਗਈ ਤਾਂ ਉਸ ਬਡੀ ਰਾਤ ਉਠ ਕੇ ਇਸ਼ਨਾਨ ਕਰਨਾ। ਭਜਨ ਕਰਨਾ। ਜਾਂ ਸੌਹਰਾ ਪਿੰਨੀਆਂ ਲੈ ਕੇ ਗਿਆ (ਕੁੜੀ ਦੇ ਪੇਕੇ) ਤਾਂ ਕੁੜੀ ਦੇ ਪਿਓ ਨੇ ਕਹਿਆ– ਭਾਈ ਜੀ ਕੁੜੀ ਨੂੰ ਕੀ ਕਰ ਦਿਤਾ ਜੋ ਪਿਛਲੀ ਰਾਤ ਨ੍ਹਾਂਉਂਦੀ ਹੈ, ਸੌਣ ਨਹੀਂ ਦਿੰਦੀ। ਕਹਾ ਕਿ ਕੀਤਾ ਕੁਝ ਨਹੀਂ ਭਜਨ ਹੀ ਸੁਣਾਇਆ ਹੈ।"❻

ਭਾਈ ਸਾਉਣ ਸਿੰਘ ਜੀ ਦੇ ਸਪੁੱਤਰ ਮਹਾਂ ਸਿੰਘ ਪਿੰਡ ਵਿੱਚ ਬਾਲਕਾਂ ਨੂੰ ਗੁਰਮੁਖੀ ਵਿੱਦਿਆ ਪੜ੍ਹਾਇਆ ਕਰਦੇ ਸਨ। ਮਹਾਂ ਸਿੰਘ ਦੇ ਵੱਡੇ ਸਪੁੱਤਰ ਸੂਰਜ ਸਿੰਘ ਪਿਤਾ ਤੋਂ ਪੜ੍ਹੇ ਅਤੇ ਸਾਧੂ ਬਿਰਤੀ ਵਾਲੇ, ਨਾਮ ਬਾਣੀ ਦੇ ਅਭਿਆਸੀ ਸਨ। ਕੈਨੇਡਾ ਦੇ ਪਹਿਲੇ ਗੁਰਦੁਆਰੇ ਵਿੱਚ, ਗੁਰੂ ਗ੍ਰੰਥ ਸਾਹਿਬ ਦੀ ਬੀੜ 1903-04 ਈ. ਵਿੱਚ ਸੂਰਜ ਸਿੰਘ ਹੋਰਾਂ ਹੀ ਸਥਾਪਿਤ ਕੀਤੀ ਸੀ। ਉਹਨਾਂ ਦੇ ਛੋਟੇ ਭਰਾਤਾ ਇੰਦਰ ਸਿੰਘ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਨਾਲ 1921 ਈ. ਵਿੱਚ ਸੂਬਾ ਮੁਕੱਰਰ ਕੀਤਾ ਗਿਆ। ਸੂਬਾ ਜੀ ਦੇ ਸਪੁੱਤਰਾਂ ਦੇ ਨਾਮ ਕ੍ਰਮਵਾਰ ਬਲਵੰਤ ਸਿੰਘ, ਅਮਰ ਸਿੰਘ ਤੇ ਰਣਜੀਤ ਸਿੰਘ ਸਨ। ਛੋਟੇ ਰਣਜੀਤ ਸਿੰਘ ਬਿਹੰਗਮ ਸਨ। ਬਲਵੰਤ ਸਿੰਘ ਆਦਿ ਗੁਰੂ ਗ੍ਰੰਥ ਸਾਹਿਬ ਦੇ ਉੱਚ ਕੋਟੀ ਦੇ ਪਾਠੀ ਸਨ। ਅਮਰ ਸਿੰਘ, ਬਹਾਲ ਸਿੰਘ–ਸਾਂਈ ਦਾਸ ਰੋਡਿਆਂ ਵਾਲਿਆਂ ਨਾਲ ਕਵੀਸ਼ਰੀ ਕਰਦੇ ਰਹੇ ਸਨ। ਬਲਵੰਤ ਸਿੰਘ ਅਤੇ ਅਮਰ ਸਿੰਘ ਹੋਰਾਂ ਦੇ ਪਰਿਵਾਰ ਪਿੰਡ ਦਮਦਮਾ ਜ਼ਿਲ੍ਹਾ ਸਿਰਸਾ ਵਿੱਚ ਹਨ। ਬਲਵੰਤ ਸਿੰਘ ਦੇ ਸਪੁੱਤਰ ਕਾ. ਬਲਦੇਵ ਸਿੰਘ ਬਰਾੜ ਇਲਾਕੇ ਦੇ ਉੱਘੇ ਕਿਸਾਨ ਆਗੂ ਹਨ।

**-ਹਵਾਲੇ ਤੇ ਟਿੱਪਣੀਆਂ-**

1. ਸੰਤ ਕਾਲਾ ਸਿੰਘ ਨੰਗਲ ਵਾਲੇ ਕ੍ਰਿਤ– 'ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼, (ਦੂਜੀ ਛਾਪ) 2014, ਸੰ. ਦਵਿੰਦਰ ਸਿੰਘ ਗਿੱਲ, ਜੀਆ ਨੱਥਾ, ਸ੍ਰੀ ਭੈਣੀ ਸਾਹਿਬ, ਸਫਾ 177-78
2. ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ ਭਾਗ ਦੂਜਾ, (ਸੰ. ਜਸਵਿੰਦਰ ਸਿੰਘ), ਸਫਾ 113-14
3. ਉਪਰੋਕਤ, ਸਫਾ 115-17
4. ਕੂਕਾ ਮੂਵਮੈਂਟ– ਫਰੀਡਮ ਸਟਰਗਲ ਇਨ ਪੰਜਾਬ, (ਸੰ. ਜਸਵਿੰਦਰ ਸਿੰਘ), 13 ਅਗਸਤ 1880 ਦਾ, ਚੀਫ ਕਮਿਸ਼ਨਰ, ਬਰਮਾ ਦੇ ਕਾਰਜਕਾਰੀ ਸਕੱਤਰ ਜੀ.ਡੀ. ਬਰਗਸ ਦਾ, ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਪੱਤਰ। ਹਰਨਾਮ ਸਿੰਘ ਨਥਾਣਾ ਇਨ੍ਹਾਂ ਛੱਬੀਆਂ ਕੂਕਿਆਂ ਦਾ ਆਗੂ ਸੀ ਅਤੇ ਉਸੇ ਨੇ ਸਾਰਿਆਂ ਵਿੱਚੋਂ ਤੇਜ਼ ਤਰਾਰ ਅਤੇ ਰੋਸ਼ਨ ਦਿਮਾਗ ਜਾਣ ਕੇ ਧੰਨਾ ਸਿੰਘ ਨੂੰ ਹੀ ਗੁਰੂ ਰਾਮ ਸਿੰਘ ਜੀ ਨਾਲ ਪੱਤਰਾਂ ਦਾ ਵਟਾਂਦਰਾ ਕਰਨ ਲਈ ਠੀਕ ਵਿਅਕਤੀ ਸਮਝਿਆ ਸੀ।
5. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, (ਸੰ. ਜਸਵਿੰਦਰ ਸਿੰਘ), ਛਾਪ ਦੂਜੀ, ਸਫਾ 516-27, ਦਿਆਲ ਸਿੰਘ ਸਤਿਗੁਰੂ ਜੀ ਦਾ ਕੂਟਨੀਤਕ ਨਾਂਉਂ ਹੈ।
6. ਬਾਹੋਵਾਲ, ਦੂਜਾ ਭਾਗ, ਸਫਾ 364-65

ਪਿੰਡ ਤੇ ਡਾਕਘਰ: ਕਰੀਵਾਲਾ,
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਸੰਪਰਕ: 99963-71716

ਗੀਤ

# ਵਰਤਮਾਨ ਹਾਲਾਤ ਉਪਰ

-ਬਲਵਿੰਦਰ 'ਬਾਲਮ' ਗੁਰਦਾਸਪੁਰ

ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਨਵੇਂ ਪ੍ਰਯੋਗ ਪਰੀਵਰਤਨ ਦੇ ਵਿਚ ਕਸਮਾਂ ਦੀ ਹੋਲੀ ਹੈ।
ਨਵੇਂ ਭਾਵਾਂ ਦੇ ਦ੍ਰਿਸ਼ਟੀ ਕੋਣ ਦਾ ਆਗ਼ਾਜ਼ ਵਧੀਆ ਹੈ।
ਕਿ ਉਡਦੇ ਬਾਜ ਦੇ ਖੰਭਾਂ ਦੇ ਵਿਚ ਪਰਵਾਜ਼ ਵਧੀਆ ਹੈ।
ਇਹ ਸ਼ਿਸ਼ਟਾਚਾਰ ਸ਼ਰਧਾ ਪਿਆਰ ਤੇ ਕਦਰਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਨਵੇਂ ਅੰਜ਼ਾਮ ਦੇ ਸਿਰ 'ਤੇ ਨਵੀਂ ਕਲਗੀ ਸੁਸ਼ੋਭਿਤ ਹੈ।
ਉਮੀਦਾਂ ਵਿਚ ਅਨੁਸ਼ਾਸਨ ਦੀ ਪਰਿਭਾਸ਼ਾ ਨਵੋਦਿਤ ਹੈ।
ਜਗਾਓ ਦੀਪ ਰੰਗਾਂ ਦੇ ਇਹ ਸ਼ੁਭ ਕਰਮਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਖ਼ਿਆਲਾਂ ਦੇ ਨਵੇਂ ਰੰਗਾਂ ਬਿਖੇਰੇ ਖ਼ੂਬਸੂਰਤ ਫੁੱਲ।
ਕਰਾਂਤੀ ਦੀ ਹਕੀਕਤ ਵਿਚ ਖਿੜੇ ਨੇ ਖ਼ੂਬਸੂਰਤ ਫੁੱਲ।
ਖ਼ੁਸ਼ੀ ਤੇ ਸਾਂਝ ਮਿਲਵਰਤਨ ਦੇ ਵਿਚ ਰਸਮਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਅਜੋਕੀ ਖਾਹਿਸ਼ ਦੇ ਬੂਟੇ ਪਿਆ ਹੈ ਬੂਰ ਕਹਿਰਾਂ ਦਾ।
ਭਵਿਖ ਵਿਚ ਆਸ ਜੋ ਬਦਲੇਗਾ ਹੁਣ ਰੰਗ ਰੂਪ ਸ਼ਹਿਰਾਂ ਦਾ।
ਕਿਤੇ ਤਕਸੀਮ ਕਰਨੀ ਹੈ ਕਿਤੇ ਜ਼ਰਬਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਜਦੋਂ ਵੀ ਭੀੜ ਦੇ ਵਿਚ ਸਾਂਝ, ਏਕਾ, ਰੱਬ ਬਣ ਜਾਵੇ।
ਉਦੋਂ ਫਿਰ ਸੱਚ ਬਣ ਕੇ ਢਾਲ ਸੀਨਿਆਂ ਵਿਚ ਤਣ ਜਾਵੇ।
ਭੁਲਾ ਕੇ ਰੰਗ ਭੇਦਾਂ ਨੂੰ ਸਿਰਫ਼ ਕਰਮਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਨਵੇਂ ਸੂਰਜ ਦੀ ਆਮਦ ਚੋਂ ਲਈ ਆਸਾਂ ਨੇ ਅੰਗੜਾਈ।
ਨਵੇਂ ਸੂਰਜ ਦੀ ਸਿਰਜਨਾਂ ਅੰਦਰ ਨਵੀਂ ਗੂੰਜੇਗੀ ਸ਼ਹਿਨਾਈ।
ਜਿੰਨ੍ਹਾਂ ਇਤਿਹਾਸ ਰਚਿਆ ਹੈ ਉਨ੍ਹਾਂ ਅਰਬਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਖ਼ੁਸ਼ੀ ਭੰਗੜੇ ਤੇ ਸੱਚਾਈ ਸੁਨਹਿਰਾ ਭਵਿਖ ਸਿਰਜਨਗੇ।
ਕਿ ਸਭਿਆਚਾਰ ਦੇ ਅੰਦਰ ਨਵੇਂ ਇਤਿਹਾਸ ਪਰਤਣਗੇ।
ਕਿ ਵਖੋ ਵੱਖ ਜਜ਼ਬੇ ਵਿੱਚ ਸੱਚੇ ਧਰਮਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਿਯਮਾਂ ਦੀ ਹੋਲੀ ਹੈ।
ਇਨ੍ਹਾਂ ਕਰਕੇ ਹੀ ਤਬਦੀਲੀ ਦੇ ਵਿਚ ਇਕ ਜਾਨ ਆਈ ਹੈ।
ਪੂਰੇ ਪੰਜਾਬ ਦੀ ਸ਼ਕਤੀ ਦੇ ਵਿਚ ਪਹਿਚਾਣ ਆਈ ਹੈ।
ਕਲਮ ਦੇ ਸਾਰਥਿਕ ਹੋਏ ਨਵੇਂ ਅਖ਼ੱਰਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਜੀਉ ਯੁਗ-ਯੁਗ ਤੁਹਾਡੀ ਸੋਚ ਛੂਹੇ ਇਕ ਬੁਲੰਦੀ ਨੂੰ।
ਗੁਲਾਬੀ ਖ਼ੂਬਸੂਰਤ ਫੁੱਲ ਪੈਵਣ ਅਕਲ ਮੰਦੀ ਨੂੰ।
ਗਲੇ ਮਿਲਣੇਂ, ਬਿਗਾਨੇ ਗੈਰ ਤੇ ਸੱਜਣਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।
ਤਪਸਿਆ ਵਿਵਧ ਅਰਥਾਂ ਵਿਚ ਹੀ ਆਤਮਤੋਸ਼ ਦਿੰਦੀ ਹੈ।
ਮਿਆਰੀ ਸੋਚ ਹੀ 'ਬਾਲਮ' ਤੇਜਸਵੀ ਜੋਸ਼ ਦਿੰਦੀ ਹੈ।
ਗਤੀਵਿਧੀਆਂ 'ਚ ਬੁੱਧੀ ਆਤਮਾ ਮਿਹਰਾਂ ਦੀ ਹੋਲੀ ਹੈ।
ਨਵੇਂ ਰੰਗਾਂ ਨਵੇਂ ਢੰਗਾਂ ਨਵੇਂ ਨਿਯਮਾਂ ਦੀ ਹੋਲੀ ਹੈ।

***ਸੰਪਰਕ 9815625409***

## ਗ਼ਜ਼ਲ / *-ਸਿਰੀ ਰਾਮ ਅਰਸ਼*

ਕੈਸੀ ਬਸੰਤ ਆਈ। ਦੁਖੜੇ ਤੇ ਗ਼ਮ ਲਿਆਈ ।
ਕਰਕੇ ਅਮਨ ਦੀ ਹੱਤਿਆ, ਹੋਲੀ ਮਨਾਉਣ ਆਈ।
ਤੁਰਿਆ ਬਰੂਦ ਹਉਂ ਦੀ, ਅਜ਼ਮਤ ਵਧਾਉਣ ਖਾਤਰ।
ਭਟਕੇ ਹੋਏ ਨੂੰ ਸਿੱਧੇ, ਰਸਤੇ ਤੇ ਪਾਉਣ ਖਾਤਰ।
ਬੰਬਾਂ ਮਿਜ਼ਾਇਲਾਂ ਨੇ, ਅੰਬਰ ਤੋਂ ਅੱਗ ਵਰ੍ਹਾਈ।
ਅੜਿਆ ਸੀ ਜੋ ਉਸੇ ਦੀ, ਹਸਤੀ ਮਿਟਾਉਣ ਖਾਤਰ।
ਸ਼ਹਿਰਾਂ ਤੇ ਕਸਬਿਆਂ ਵਿੱਚ, ਬੰਬਾਂ ਨੇ ਅੱਗ ਲਗਾਈ।
ਕੈਸੀ ਬਸੰਤ ਆਈ। ਬਰਬਾਦੀਆਂ ਲਿਆਈ।
ਤੁਰਿਆ ਘੁਮੰਡ ਫਿਰਦਾ, ਖੰਡਰ ਬਣੇ ਨਗਰ ਵਿੱਚ।
ਥਾਂ ਥਾਂ ਤੇ ਖ਼ੌਫ਼ ਬੈਠਾ, ਡਿੱਠਾ ਉਨ੍ਹੇ ਸਫ਼ਰ ਵਿੱਚ।
ਮਲਬੇ ਦੇ ਹੇਠ ਦਿੱਸਣ, ਬਰਬਾਦੀਆਂ ਦੇ ਕਿੱਸੇ।
ਬਚਿਆ ਨਾ ਕੋਈ ਪੰਛੀ, ਚਹਿਕਣ ਲਈ ਸਹਰ ਵਿੱਚ।
ਇਨਸਾਨੀਅਤ ਦੀ ਜੋਤੀ, ਹੰਕਾਰ ਨੇ ਬੁਝਾਈ।
ਕੈਸੀ ਬਸੰਤ ਆਈ। ਅੰਧਕਾਰ ਨੂੰ ਲਿਆਈ।
ਬੇਟੀ ਹੈ ਜੰਗ ਦੀ ਉਹ, ਮਹਿੰਗਾਈ ਜਿਸ ਨੂੰ ਕਹਿੰਦੇ।
ਭੁੱਖਾਂ ਥੁੜਾਂ ਦੇ ਸੋਮੇ, ਉਸ ਦੀ ਪਨਾਹ ਚ ਰਹਿੰਦੇ।
ਸੰਸਾਰ ਭਰ ਦੇ ਨਿਰਧਨ, ਉਹਨਾਂ ਦੇ ਜ਼ੁਲਮ ਸਹਿੰਦੇ।
ਭੁੱਖਾਂ ਨੇ ਜੋ ਉਸਾਰੇ, ਮੀਨਾਰ ਮੁੜ ਨਾ ਢਹਿੰਦੇ।
ਜਦ ਜਦ ਵੀ ਜੰਗ ਆਈ, ਇਹ ਭੁੱਖਮਰੀ ਲਿਆਈ।
ਕੈਸੀ ਬਸੰਤ ਆਈ। ਬਾਰੂਦ ਦੀ ਸਤਾਈ।
ਇਨਸਾਨੀਅਤ ਦੀ ਜੋਤੀ, ਹੰਕਾਰ ਨੇ ਬੁਝਾਈ।

**ਸੰਪਰਕ**- 9888452204

ਕਿਸ਼ਤ-1



# ਦਾਗੇ ਹੋਹਿ ਸੁ ਰਨ ਮਹਿ ਜੂਝਹਿ

-ਮਹਿੰਦਰ ਸਿੰਘ ਕੂਕਾ

ਜਿਵੇਂ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਈ. ਦੀ ਵੈਸਾਖੀ ਵਾਲੇ ਦਿਨ ਸਿੱਖਾਂ ਦੇ ਸਿਰ ਮੰਗ ਕੇ ਉਨ੍ਹਾਂ ਨੂੰ ਪਰਖਿਆ, ਮੁਰਦਾ ਹੋ ਚੁੱਕੀ ਕੌਮ ਨੂੰ ਸੁਰਜੀਤ ਕੀਤਾ ਅਤੇ ਫਿਰ ਮਨੋਂ ਨਿਡਰ, ਸਰੀਰ ਤੇ ਚਰਿੱਤਰ ਪੱਖੋਂ ਬਲਵਾਨ ਤੇ ਸੂਰਬੀਰ ਸਿੱਖ ਯੋਧਿਆਂ ਦੀ 'ਖ਼ਾਲਸਾ ਫ਼ੌਜ' ਦੀ ਸਿਰਜਨਾ ਕੀਤੀ ਸੀ, ਸਤਿਗੁਰੂ ਰਾਮ ਸਿੰਘ ਜੀ ਨੇ ਵੀ ਸੰਨ 1857 ਈ. ਦੀ ਵੈਸਾਖੀ ਨੂੰ 'ਸੰਤ ਖ਼ਾਲਸਾ' ਦੀ ਪੁਨਰ-ਸਿਰਜਣਾ ਕੀਤੀ ਸੀ।ਸ੍ਰੀ ਦਸਮੇਸ਼ ਜੀ ਦੇ ਸਮੇਂ ਹਿੰਦੁਸਤਾਨ ਵਿਚ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਨਿਰੰਕੁਸ਼, ਅੱਤਿਆਚਾਰੀ ਤੇ ਧਾਰਮਿਕ-ਕੱਟੜਵਾਦਤਾ ਵਾਲਾ ਰਾਜ ਸੀ ਅਤੇ ਗੁਰੂ ਰਾਮ ਸਿੰਘ ਜੀ ਦੇ ਵਕਤ ਭਾਰਤ ਵਿਚ ਸੱਤ ਸਮੁੰਦਰੋਂ ਪਾਰ ਆਏ ਕਪਟੀ ਕਿਸਮ ਦੇ ਵਿਦੇਸ਼ੀ ਵਿਉਪਾਰੀ ਤੇ ਹੱਦ ਦਰਜੇ ਦੇ ਜ਼ਾਲਿਮ ਅੰਗਰੇਜ਼ ਸ਼ਾਸਕਾਂ ਦੀ ਹਕੂਮਤ ਸੀ ਕਿਉਂਕਿ ਉਨ੍ਹਾਂ ਮਾਰਚ 1849 ਈ.'ਚ ਪੰਜਾਬ ਨੂੰ ਵੀ ਹੜੱਪ ਲਿਆ ਸੀ।ਇਥੇ ਕਾਬਜ਼ ਹੁੰਦਿਆਂ ਹੀ ਅੰਗਰੇਜ਼ ਹਾਕਮਾਂ ਨੇ ਆਪਣੀ ਪੁਰਾਣੀ 'Divide and rule' -'ਪਾੜੋ ਤੇ ਰਾਜ ਕਰੋ'- ਦੀ ਨੀਤੀ ਅਧੀਨ ਪਿਛਲੀ ਅੱਧੀ ਸਦੀ ਤੋਂ ਕਾਇਮ ਹਿੰਦੂ-ਸਿੱਖ-ਮੁਸਲਿਮ ਏਕਤਾ-ਇਤਫ਼ਾਕ ਨੂੰ (ਪੰਜਾਬ ਅੰਦਰ ਗਊ-ਬੱਧ ਕਰਨ ਵਾਸਤੇ ਅਧਿਕਤਰ ਧਾਰਮਿਕ-ਮਹੱਤਤਾ ਵਾਲੇ ਸਥਾਨਾਂ, ਸ਼ਹਿਰਾਂ, ਕਸਬਿਆਂ ਦੇ ਨੇੜੇ ਬੁੱਚੜਖ਼ਾਨੇ ਖੁਲ੍ਹਵਾ ਕੇ) ਦੁਫਾੜ ਕਰਨਾ ਆਰੰਭ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਦੇ 'ਖ਼ਾਲਸਾ ਰਾਜ' ਸਮੇਂ ਪੰਜਾਬ ਵਿਚ ਗਊ-ਬੱਧ ਮੁਕੰਮਲ ਤੌਰ ਤੇ ਬੰਦ ਸੀ ਤੇ ਏਥੋਂ ਦੀ ਮੁਸਲਿਮ ਵੱਸੋਂ ਨੇ ਆਪਣੇ ਸੁਹਿਰਦ ਮਹਾਰਾਜੇ ਦੇ ਹੁਕਮਾਂ ਦੀ ਤਹਿ ਦਿਲੋਂ ਤਾਮੀਲ ਕੀਤੀ ਸੀ।ਪਰ ਅੰਗ੍ਰੇਜ਼ ਹਾਕਮਾਂ ਨੇ ਪੰਜਾਬ ਵਿਚ ਜਲਦੀ ਹੀ ਜਾਣ ਬੁੱਝ ਕੇ ਮੁਸਲਮਾਨਾਂ ਨੂੰ ਗਊ-ਬੱਧ ਕਰਨ ਦੀ ਪੂਰੀ ਖੁੱਲ੍ਹ ਦੇ ਦਿੱਤੀ।ਸਿੱਖ-ਅੰਗਰੇਜ਼ ਲੜਾਈਆਂ ਦੌਰਾਨ ਸਿੱਖ ਸੈਨਿਕਾਂ ਨੇ ਜਿਸ ਸੂਰਮਗਤੀ ਨਾਲ ਲੜਦਿਆਂ ਅੰਗਰੇਜ਼ਾਂ ਦੇ ਆਹੂ ਲਾਹੇ ਸਨ (ਪਰ ਗ਼ੱਦਾਰ ਡੋਗਰੇ ਸੈਨਾਪਤੀਆਂ, ਲਾਲਚੀ ਤੇ ਨਮਕ-ਹਰਾਮ ਸਰਦਾਰਾਂ ਦੇ ਦੁਸ਼ਕਰਮਾਂ ਕਾਰਨ ਹਾਰ ਗਏ ਸਨ), ਹੁਣ ਅੰਗ੍ਰੇਜ਼-ਹਾਕਮ ਸਿੱਖਾਂ ਪਾਸੋਂ ਗਿਣ ਗਿਣ ਕੇ ਬਦਲੇ ਲੈਣਾ ਚਾਹੁੰਦੇ ਸਨ।ਪਹਿਲੇ, ਉਨ੍ਹਾਂ ਬਾਗ਼ੀ ਸਿੱਖ ਸਰਦਾਰਾਂ ਤੇ ਨੇਤਾਵਾਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ, ਬਾਕੀ ਰਹਿ ਗਏ ਰਾਜੇ, ਰਜਵਾੜੇ, ਜਗੀਰਦਾਰਾਂ ਨੂੰ ਆਪਣੇ ਵਫ਼ਾਦਾਰ ਕੁੱਤੇ ਬਣਾਇਆ ਤੇ ਫਿਰ ਆਮ ਹਿੰਦੂ-ਸਿੱਖ ਜਨਤਾ ਦੀ ਅਣਖ ਨੂੰ ਵੰਗਾਰਨ ਵਾਸਤੇ ਬੁੱਚੜਖ਼ਾਨੇ ਖੋਲ੍ਹ ਦਿੱਤੇ।ਜਦੋਂ ਹਿੰਦੂ-ਸਿੱਖਾਂ ਵੱਲੋਂ ਬੁੱਚੜਖ਼ਾਨਿਆਂ ਵਿਰੁੱਧ ਸ਼ਿਕਾਇਤ ਕੀਤੀ ਗਈ ਤਾਂ ਅੰਗ੍ਰੇਜ਼ ਹਾਕਮਾਂ ਦਾ ਜਵਾਬ ਸੀ "ਓਦੋਂ ਤੁਹਾਡੇ ਮਹਾਰਾਜੇ ਦਾ ਰਾਜ ਸੀ, ਹੁਣ ਸਾਡਾ ਰਾਜ ਹੈ" ਤੇ ਵਿਰੋਧ ਕਰਨ ਵਾਲਿਆਂ ਨੂੰ ਵੀ ਕਰੜੀਆਂ ਸਜ਼ਾਵਾਂ ਦੇਣ ਲੱਗ ਪਏ।

ਪੰਜਾਬ ਦੇ ਸਿੱਖ ਆਪਣਾ ਰਾਜ-ਭਾਗ ਗੁਆ ਕੇ ਜ਼ਾਲਿਮ ਤੇ ਕਪਟੀ ਅੰਗ੍ਰੇਜ਼ ਸ਼ਾਸਕਾਂ ਦੇ ਗ਼ੁਲਾਮ ਤਾਂ ਹੋ ਹੀ ਚੁੱਕੇ ਸਨ ਪਰ ਉਨ੍ਹਾਂ ਦੀ ਇਸ ਅਧੋਗਤੀ ਤੇ ਕਮਜ਼ੋਰੀ ਦਾ ਕਾਰਨ ਸੀ - 'ਗੁਰਸਿੱਖੀ ਜੀਵਨ-ਜਾਚ ਦੇ ਅਸੂਲਾਂ ਅਤੇ ਰਹਿਤ-ਬਹਿਤ ਨੂੰ ਵਿਸਾਰ ਕੇ, ਬਦ-ਇਖ਼ਲਾਕੀ ਭਰਿਆ ਵਿਲਾਸੀ ਜੀਵਨ ਅਪਨਾਉਣਾ ਅਤੇ ਤਰ੍ਹਾਂ ਤਰ੍ਹਾਂ ਦੇ ਨਸ਼ਿਆਂ ਤੇ ਅਨੈਤਿਕਤਾ ਵਿਚ ਗ਼ਲਤਾਨ ਹੋ ਜਾਣਾ'। ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਸਿੱਖਾਂ ਨੂੰ ਇਸ ਨਿੱਘਰੀ ਹੋਈ ਹਾਲਤ ਵਿਚੋਂ ਬਾਹਰ ਕੱਢਿਆ: ਸਰੀਰਕ, ਮਾਨਸਿਕ, ਆਤਮਿਕ ਕਮਜ਼ੋਰੀਆਂ, ਸਮਾਜਿਕ ਬੁਰਾਈਆਂ, ਵਹਿਮਾਂ-ਭਰਮਾਂ ਅਤੇ ਹਰ ਪ੍ਰਕਾਰ ਦੇ ਨਸ਼ਿਆਂ ਤੋਂ ਮੁਕਤ ਕੀਤਾ; ਗੁਰਸਿੱਖੀ ਰਹੁ-ਰੀਤ, ਗੁਰਬਾਣੀ ਦੇ ਪਾਠ-ਕੀਰਤਨ ਤੇ ਕੇਵਲ ਇੱਕ ਸਰਬਸ਼ਕਤੀਮਾਨ ਅਕਾਲ-ਪੁਰਖ ਦੀ ਨਿਸ਼ਕਾਮ ਬੰਦਗ਼ੀ ਕਰਨ ਦਾ ਹੀ ਰਸਤਾ ਦੱਸਿਆ; ਉੱਚਾ-ਸੁੱਚਾ ਗ਼ੈਰਤ ਤੇ ਸਵੈਮਾਣ ਭਰਿਆ, ਨਿਡਰ ਅਤੇ ਬੁਲੰਦ ਜੀਵਨ ਜਿਊਣ ਦੀ ਸਿੱਖਿਆ ਦਿੱਤੀ ਅਤੇ ਫਿਰ ਦੇਸ਼ ਦੀ ਸੁਤੰਤਰਤਾ ਦੇ ਸੰਗ੍ਰਾਮ ਵਾਸਤੇ ਆਖ਼ਰੀ ਸਵਾਸਾਂ ਤਕ ਜੂਝਣ, ਲੜਨ-ਮਰਨ ਤੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਵਾਸਤੇ ਆਪਣੇ ਸਿੱਖਾਂ ਨੂੰ ਤਿਆਰ-ਬਰ-ਤਿਆਰ ਸੂਰਬੀਰ ਯੋਧੇ ਬਣਾਇਆ।ਕੁਝ ਹੀ ਵਰ੍ਹਿਆਂ ਦੇ ਅੰਦਰ ਆਪ ਜੀ ਨੇ ਨਾਮਧਾਰੀ 'ਸੰਤ ਖ਼ਾਲਸਾ' ਅਥਵਾ ਕੂਕੇ ਸਿੰਘਾਂ ਦੀ ਉਹ ਸਿਰਲੱਥ ਜਮਾਤ ਖੜ੍ਹੀ ਕਰ ਦਿੱਤੀ ਜਿਸਦੇ ਅਦੁੱਤੀ ਕਾਰਨਾਮਿਆਂ ਨੇ ਵਿਦੇਸ਼ੀ ਸ਼ਾਸਕਾਂ ਸਮੇਤ ਉਨ੍ਹਾਂ ਦੇ ਪਾਲਤੂ, ਵਫ਼ਾਦਾਰ ਤੇ ਪਿਛਲੱਗ ਦੇਸੀ ਹਾਕਮਾਂ ਦੀ ਨੀਂਦ ਹਰਾਮ ਕਰ ਦਿੱਤੀ ਅਤੇ ਅੰਗ੍ਰੇਜ਼ਾਂ ਦੇ ਪੰਜਾਬ ਸਣੇ ਭਾਰਤ ਵਿਚਲੇ ਸਾਮਰਾਜ ਦੀ ਮਜ਼ਬੂਤ ਬੁਨਿਆਦ ਨੂੰ ਹੀ ਹਿਲਾ ਕੇ ਰੱਖ ਦਿੱਤਾ।ਆਪ ਜੀ ਨੇ ਦਸਾਂ ਸਾਲਾਂ ਅੰਦਰ ਹੀ ਸੱਤ ਲੱਖ ਗੁਰਸਿੱਖੀ

ਗੁਰਦਵਾਰਿਆਂ ਉਤੇ ਕਾਬਜ਼ ਰਹੇ ਪੁਜਾਰੀਆਂ ਵਾਂਗ ਹੀ ਵਰਤਾਉ ਕੀਤਾ ਹੈ। ਜਦਕਿ ਅੰਗ੍ਰੇਜ਼ ਸਰਕਾਰ ਦਾ ਖੁੱਲ੍ਹਮ-ਖੁੱਲ੍ਹਾ ਵਿਰੋਧ ਕਰਕੇ ਨਾਮਧਾਰੀ ਅਥਵਾ 'ਕੂਕੇ ਸਿੱਖ' ਤਾਂ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ ਕਰਨ ਵਾਸਤੇ ਹੀ ਯਤਨਸ਼ੀਲ ਸਨ। ਨਿਰਪੱਖ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਵੀ ਇਹੀ ਕਹਿੰਦਾ ਹੈ ਕਿ ਕੂਕਿਆਂ ਵੱਲੋਂ ਦੇਸ਼ ਦੀ ਸੁਤੰਤਰਤਾ ਹਿੱਤ ਕੀਤੀਆਂ ਗਈਆਂ ਅਣਥੱਕ ਕੋਸ਼ਿਸ਼ਾਂ ਤੇ ਕੁਰਬਾਨੀਆਂ ਦੇਣ ਦਾ ਅਸਲ ਟੀਚਾ 'ਰਾਜ ਦੀ ਪ੍ਰਾਪਤੀ' ਹੀ ਸੀ "ਦਸਮੇਂ ਗੁਰੁ ਕੇ ਸਿੰਘ ਸਾਦਿਕ ਸਹੀ ਹੈਂ ਸਭਿ, ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।"2.

ਰਾਜ ਲੈਣ ਦੀ ਇੱਛਾ ਤਾਂ ਮਲੇਰਕੋਟਲਾ 'ਤੇ ਹਮਲਾ ਕਰਨ ਵਾਲੇ ਕੂਕੇ ਮਸਤਾਨਿਆਂ ਦੇ ਜਥੇਦਾਰ ਸ੍ਰ. ਹੀਰਾ ਸਿੰਘ ਨੇ ਹੀ ਡਿਪਟੀ ਕਮਿਸ਼ਨਰ ਐਲ. ਕਾਵਨ ਸਾਹਵੇਂ ਸਪਸ਼ਟ ਪ੍ਰਗਟ ਕਰ ਦਿੱਤੀ ਸੀ ਕਿ ਕੂਕੇ ਰਾਜ ਲੈਣ ਦੇ ਆਸ਼ੇ ਵਾਸਤੇ ਹੀ ਲੜ-ਮਰ ਰਹੇ ਹਨ। ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਨੇ ਆਪਣੀ ਪੁਸਤਕ 'ਸੰਗਰਾਮੀ ਚਿਹਰੇ' ਵਿਚਲੇ ਇਕ ਲੇਖ ਵਿਚ ਇਹ ਤੱਥ ਵੀ ਜ਼ਾਹਰ ਕੀਤਾ ਹੈ ਕਿ 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ' ਦਾ 'ਬੋਲਾ' ਜਾਂ ਨਾਅਰਾ ਸਭ ਤੋਂ ਪਹਿਲਾਂ ਕੂਕੇ ਸਿੰਘਾਂ ਨੇ ਹੀ ਸ਼ਰ੍ਹੇ-ਆਮ ਬੋਲ ਬੋਲ ਕੇ ਪ੍ਰਚਲਤ ਕੀਤਾ ਸੀ ਜਿਸਨੂੰ ਬਹੁਤ ਚਿਰਾਂ ਬਾਅਦ ਸਿੰਘ-ਸਭੀਆਂ ਨੇ ਆਪਣੀ ਰੋਜ਼ਾਨਾ ਅਰਦਾਸ ਦਾ ਅੰਗ ਬਣਾ ਲਿਆ।

ਪ੍ਰਸਿੱਧ ਸਿੱਖ ਵਿਦਵਾਨ ਸ੍ਰ. ਕਪੂਰ ਸਿੰਘ ਨੇ ਆਪਣੀ ਪੁਸਤਕ 'ਸਪਤ ਸ੍ਰਿੰਗ' ਦੇ ਪਹਿਲੇ ਹੀ ਲੇਖ 'ਬਾਬਾ ਰਾਮ ਸਿੰਘ' ਵਿਚ ਗਊ-ਬੱਧ ਦੇ ਸੰਬੰਧ ਵਿਚ ਇਹ ਇਤਿਹਾਸਕ ਤੇ ਠੋਸ ਸੱਚਾਈ ਪ੍ਰਗਟ ਕਰ ਦਿੱਤੀ ਹੈ ਕਿ ਸਾਡੇ ਦੇਸ਼ ਵਿਚ ਸਮੇਂ ਸਮੇਂ "ਗਊ-ਬੱਧ ਦਾ ਰੋਕਣਾ ਤੇ ਰੁਕਵਾਉਣਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਕਿ ਬਦੇਸ਼ੀਆਂ ਦਾ ਰਾਜ ਤੇ ਗ਼ਲਬਾ ਭਾਰਤ-ਵਾਸੀਆਂ ਜਾਂ ਦੇਸ ਉਤੋਂ ਉਠ ਗਿਆ ਹੈ। ਗਊ-ਬੱਧ ਸਰਕਾਰੀ ਤੌਰ 'ਤੇ ਪ੍ਰਵਾਨ ਕਰਨਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਕਿ ਭਾਰਤ ਦੇਸ਼ ਤੇ ਭਾਰਤਵਾਸੀ ਪ੍ਰਾਧੀਨ ਹਨ।" ਸੋ ਇਹ ਵੀ ਸੱਚ ਹੀ ਹੈ ਕਿ ਮਲੌਂਦ ਦੇ ਲਾਗਲੇ ਪਿੰਡ ਰੱਬੋਂ ਦਾ ਜੰਮਪਲ, ਬਾਬਾ ਬੀਰ ਸਿੰਘ ਨੌਰੰਗਾਬਾਦੀ ਦਾ ਸੂਰਬੀਰ ਚੇਲਾ ਤੇ ਚੇਲਿਆਂਵਾਲਾ (ਗੁਜਰਾਤ) ਵਿਖੇ ਹੋਈ ਲੜਾਈ ਵਿੱਚ ਹੋਈ ਸਿੱਖਾਂ ਦੀ ਹਾਰ ਪਿੱਛੋਂ ਅੰਗਰੇਜ਼ਾਂ ਸਾਹਮਣੇ ਹਥਿਆਰ ਨਾ ਸੁੱਟਣ ਵਾਲੇ ਸੁਤੰਤਰਤਾ-ਸੰਗਰਾਮੀ ਸਤਿਕਾਰ-ਯੋਗ ਭਾਈ ਮਹਾਰਾਜ ਸਿੰਘ ਤੋ ਵੀ ਵਧ ਕੇ ਸਤਿਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਅਣਖੀ ਸਿੱਖਾਂ ਨੇ ਆਪਣੇ ਆਪ ਨੂੰ ਜ਼ਿਹਨੀ ਤੇ ਆਤਮਿਕ ਤੌਰ ਤੇ ਸਦਾ ਸੁਤੰਤਰ ਹੀ ਮੰਨਿਆਂ ਸੀ, ਅੰਗਰੇਜ਼ਾਂ ਦੇ 'ਪ੍ਰਾਧੀਨ' ਤਾਂ ਕਦਾਚਿਤ ਨਹੀਂ। ਗੁਰੂ ਗੋਬਿੰਦ ਸਿੰਘ ਤੇ ਉਨ੍ਹਾਂ ਦੇ ਖ਼ਾਲਸੇ ਨੇ ਵੀ ਤਾਂ ਪਹਾੜੀ ਰਾਜਿਆਂ ਤੇ ਮੁਗ਼ਲ ਹਾਕਮਾਂ ਦੀ ਈਨ, ਅਧੀਨਗੀ ਜਾਂ ਪ੍ਰਾਧੀਨਤਾ ਕਦੇ ਵੀ ਸਵੀਕਾਰ ਨਹੀਂ ਸੀ ਕੀਤੀ- ਇਕ ਅਕਾਲ ਪੁਰਖ ਦੇ ਆਸਰੇ ਉਹ ਆਜੀਵਨ ਸੁਤੰਤਰ ਵਿਚਰਦੇ ਰਹੇ। ਸ੍ਰੀ ਕਲਗੀਧਰ ਦਸਮੇਸ਼ ਪਾਤਸ਼ਾਹ ਆਪਣੀ ਬਾਣੀ ਵਿਚ ਗਊ-ਘਾਤ ਨੂੰ ਸਾਰੀ ਪ੍ਰਿਥਵੀ ਤੋਂ ਖ਼ਤਮ ਕਰਨ ਵਾਸਤੇ ਅਕਾਲ ਪੁਰਖ ਪਾਸ ਇੰਵ ਅਰਦਾਸ ਕਰਦੇ ਹਨ:- ਯਹੀ ਆਸ ਪੂਰਨ ਕਰਹੁ ਤੁਮ ਹਮਾਰੀ॥ ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ॥.... ਯਹੀ ਦੇਹ ਆਗਿਆ ਤੁਰਕਨ ਗਹੈ ਖਪਾਊਂ॥ ਗਊ-ਘਾਤ ਕਾ ਦੋਖ ਜਗ ਸਿਉ ਮਿਟਾਊਂ॥ ਇਸੇ ਸਿੱਖੀ ਸੰਕਲਪ ਅਨੁਸਾਰ ਹੀ ਸੂਰਬੀਰ ਕੂਕੇ ਸਿੰਘਾਂ ਨੇ ਗਊ-ਘਾਤ ਕਰਨ ਵਾਲਿਆਂ ਨੂੰ ਸੋਧਿਆ, ਕਰਵਾਉਣ ਵਾਲੇ ਹਾਕਮਾਂ ਤੋਂ ਬਾਗ਼ੀ ਹੋਏ ਤੇ ਬੇਮਿਸਾਲ ਕੁਰਬਾਨੀਆਂ ਦਿੱਤੀਆਂ।

ਹੁਣ ਅਸੀਂ ਹਥਲੇ ਲੇਖ ਦੇ ਸਿਰਲੇਖ ਤੇ ਇਸਦੇ ਆਰੰਭ ਵਿਚ ਹੀ ਪ੍ਰਗਟ ਕੀਤੇ ਗਏ ਆਸ਼ੇ ਵੱਲ ਪਰਤਦੇ ਹਾਂ।

"ਅਪ੍ਰੈਲ 1871 ਈ. ਨੂੰ ਦਮਦਮੇ ਸਾਹਿਬ ਵਿਖੇ ਵੈਸਾਖੀ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਖੁਸ਼ਹਾਲ ਸਿੰਘ ਦੇ ਸੱਦੇ 'ਤੇ ਉਹਦੇ ਪਿੰਡ ਥਰਾਜ ਵਿਖੇ ਦਰਸ਼ਨ ਦਿੱਤੇ।ਏਥੋਂ ਜਦ ਵਾਪਸ ਮੁੜ ਰਹੇ ਸਨ ਤਾਂ ਸੂਬਾ ਗਿਆਨੀ ਸਿੰਘ ਦਾ ਭਰਾ ਹਰਨਾਮ ਸਿੰਘ ਮੰਡੀ ਕਲਾਂ, ਮਾਈਆਂ-ਬੀਬੀਆਂ ਦੇ ਜਥੇ ਦੇ ਨਾਲ ਨਾਲ ਤੁਰਦਾ ਮਸਤਾਨੇ ਸਿੰਘਾਂ ਨੂੰ ਚੰਗਾ ਨਾ ਲੱਗਾ। ਵਰਜਣ ਤੇ ਉਹ ਵੱਧ ਘੱਟ ਬੋਲਿਆ।ਮਸਤਾਨਿਆਂ ਨੇ ਉਸਨੂੰ ਘੋੜੀ ਤੋਂ ਲਾਹ ਕੇ ਚੰਗਾ ਸਾਜਿਆ ਤੇ ਮਰਨਾਊ ਕਰ ਦਿੱਤਾ।ਜਦੋਂ ਸੂਬਾ ਗਿਆਨੀ ਸਿੰਘ ਨੂੰ ਪਤਾ ਲੱਗਾ ਕਿ ਉਹਦੇ ਭਰਾ ਨੂੰ ਮਸਤਾਨਿਆਂ ਨੇ ਮਾਰ ਦਿੱਤਾ ਹੈ ਤਾਂ ਉਸਨੇ ਰੋਹ ਵਿਚ ਆ ਕੇ ਲੋਥ ਨਾਲ ਲੋਥ ਪਾਉਣ ਦਾ ਸੰਕਲਪ ਕਰ ਲਿਆ।ਚੰਗੇ ਭਾਗਾਂ ਨੂੰ ਹਰਨਾਮ ਸਿੰਘ ਮਰਿਆ ਨਹੀਂ ਸੀ।ਸਾਰੇ ਸੂਬੇ ਮਸਤਾਨਿਆਂ ਖ਼ਿਲਾਫ਼ ਸਤਿਗੁਰੂ ਜੀ ਪਾਸ ਫ਼ਰਿਆਦੀ ਹੋਏ। ਆਪ ਨੇ ਨੰਗਲੇ ਦੀ ਢਾਬ ਤੇ ਮਸਤਾਨਿਆਂ ਨੂੰ ਖ਼ੂਬ ਡਾਂਗ-ਪਰਸ਼ਾਦ ਵਰਤਾਇਆ।ਇਕ ਚੱਕਰ ਵਿਚ ਬੱਝੇ ਮਸਤਾਨਿਆਂ ਨੇ ਜਦ ਇਕ ਪਾਸੇ ਡਾਂਗਾਂ ਖਾ ਲਈਆਂ ਤਾਂ ਉਨ੍ਹਾਂ ਉਲਟ ਦਿਸ਼ਾ ਵਿਚ ਘੁੰਮ ਕੇ ਕਿਹਾ"ਸੱਚਿਆ ਪਾਤਸ਼ਾਹ! ਹੁਣ ਸਾਡੇ ਇਸ ਪਾਸੇ ਦੇ ਪਾਪ ਵੀ ਝਾੜਨ ਦੀ ਕਿਰਪਾ ਕਰੋ।" ਸਤਿਗੁਰੂ ਜੀ ਨੇ ਤੁਰੰਤ ਮਸਤਾਨਿਆਂ ਦੇ ਦੂਜੇ ਪਾਸੇ ਵੀ ਡਾਂਗਾਂ ਨਾਲ ਚੰਗੀ ਤਰ੍ਹਾਂ ਸੇਕ ਦਿੱਤੇ ਅਤੇ ਨਾਲ ਹੀ ਉਨ੍ਹਾਂ ਨੂੰ ਭੁੱਖੇ ਰੱਖੇ ਜਾਣ ਦਾ ਇਲਾਹੀ ਹੁਕਮ ਵੀ ਚਾੜ੍ਹ ਦਿੱਤਾ।ਮਸਤਾਨਿਆਂ ਨੇ ਉਫ਼ ਤੱਕ ਨਾ ਕੀਤੀ, ਸਗੋਂ ਬੜੇ ਸਿਦਕ

ਨਾਲ ਕੁੱਟ ਵੀ ਖਾਧੀ ਤੇ ਗੁਰੂ-ਹੁਕਮ ਨੂੰ ਮੰਨਦੇ ਹੋਏ ਤਿੰਨ ਦਿਨ ਪਰਸ਼ਾਦਾ ਵੀ ਨਾ ਛਕਿਆ।ਅਖ਼ੀਰ, ਕਰਤਾਰ ਗੜ੍ਹ ਦੇ ਸ੍. ਗੁਰਦਿੱਤ ਸਿੰਘ ਦੀ ਬੇਨਤੀ ਸਵੀਕਾਰ ਕਰਕੇ ਸਤਿਗੁਰੂ ਜੀ ਨੇ ਉਹਦੇ ਪਿੰਡ ਹੋ ਰਹੇ ਲੰਗਰ ਵਿਚ ਮਸਤਾਨਿਆਂ ਨੂੰ ਹੁਕਮ ਦੇ ਕੇ ਪ੍ਰਸ਼ਾਦ ਛਕਾਇਆ ਅਤੇ ਆਪ ਵੀ ਛਕਿਆ।ਸ.ਸ.ਵਿਰਕ ਅਗਾਂਹ ਲਿਖਦੇ ਹਨ- ਮਸਤਾਨਿਆਂ ਨੂੰ ਵੀ ਇਹ ਅਹਿਸਾਸ ਤੇ ਨਿਸ਼ਚਾ ਹੋ ਗਿਆ ਸੀ ਕਿ ਸਤਿਗੁਰਾਂ ਨੇ ਜੋ ਡਾਂਗਾਂ ਫੇਰੀਆਂ ਹਨ, ਇਹ ਤਾਂ ਸਾਡੇ ਸਰੀਰਾਂ 'ਤੇ ਸੰਜੋਆਂ ਪਹਿਨਾਈਆਂ ਹਨ ਕਿ ਸਾਨੂੰ ਕਦੇ ਵੀ ਕੋਈ ਅਸਤਰ-ਸ਼ਸਤਰ ਨਾ ਪੋਹੇ" ਤੇ ਹੀਰਾ ਸਿੰਘ ਨੇ ਕਿਹਾ ਸੀ-"ਸਤਿਗੁਰੂ ਜੀ ਨੇ ਸਾਡੀਆਂ ਦੇਹਾਂ ਹੁਣ ਬੱਜਰ ਦੀਆਂ ਕਰ ਦਿੱਤੀਆਂ ਹਨ।"3.

ਸੰਤ ਸੰਤੋਖ ਸਿੰਘ ਬਾਹੋਵਾਲ ਵੀ ਲਿਖਦੇ ਹਨ : "ਮਸਤਾਨਿਆਂ ਨੇ ਆਪਣੇ ਸਿਰਾਂ ਦੀ ਫ਼ਸਲ ਬੀਜਣ ਲਈ, ਸ਼ਹੀਦੀਆਂ ਦਾ ਮੌਸਮ ਸਿਰਜਣ ਲਈ ਤਿਆਰੀਆਂ ਤਾਂ ਕਾਫ਼ੀ ਪਹਿਲਾਂ ਤੋਂ ਹੀ ਕਰ ਲਈਆਂ ਸਨ। ਬਾਬਾ ਬਿਸ਼ਨ ਸਿੰਘ ਕਾਬੁਲ ਵਾਲੇ ਨੇ ਆਪਣੇ ਹੱਥੀਂ ਅੰਮ੍ਰਿਤ ਤਿਆਰ ਕਰਕੇ ਜਦੋਂ ਭਾਈ ਹੀਰਾ ਸਿੰਘ-ਲਹਿਣਾ ਸਿੰਘ-ਅਨੂਪ ਸਿੰਘ ਸਕਰੌਦੀ, ਨੰਦ ਸਿੰਘ ਹੰਡਿਆਇਆ ਅਤੇ ਅਤਰ ਸਿੰਘ ਨੂੰ ਛਕਾਇਆ ਤਾਂ ਉਸਦੀ ਮਨਸ਼ਾ ਵੀ ਇਹਨਾਂ ਨੂੰ 'ਪੰਜਾਂ ਪਿਆਰਿਆਂ' ਦਾ ਰੁਤਬਾ ਦੇ ਕੇ ਧਰਮ-ਯੁੱਧ ਲਈ ਤਿਆਰ-ਬਰ-ਤਿਆਰ ਕਰਨਾ ਹੀ ਸੀ।"4.

'ਕੂਕਾ ਲਹਿਰ' ਆਪਣੇ ਦੇਸੀ, ਲੋਕ-ਪੱਖੀ ਤੇ ਇਨਕਲਾਬੀ ਖਾਸਿਆਂ ਕਾਰਨ, ਕਾਰਲ ਮਾਰਕਸ ਤੇ ਲੈਨਿਨ ਸਮੇਤ, ਕਈ ਯੂਰਪੀਅਨ ਤੇ ਸੋਵੀਅਤ ਰੂਸ ਦੇ ਕ੍ਰਾਂਤੀਕਾਰੀ ਵਿਚਾਰਕਾਂ ਵੱਲੋਂ ਸਲਾਹੀ ਗਈ ਸੀ।ਰੂਸੀਆਂ ਨੇ ਇਸਨੂੰ ਸਾਡੇ ਰਾਸ਼ਟਰੀ ਅੰਦੋਲਨ ਦੀ ਮਹੱਤਵਪੂਰਨ ਤੇ ਸ਼ਾਨਦਾਰ ਘਟਨਾ ਮੰਨਿਆ ਹੈ। ਪੰਜਾਬ ਦੇ ਪ੍ਰਸਿੱਧ ਕਮਿਉਨਿਸਟ ਲੀਡਰ ਅਤੇ ਵਿਚਾਰਕ- ਕਾਮਰੇਡ ਸੋਹਣ ਸਿੰਘ ਜੋਸ਼, ਅਰਜਨ ਸਿੰਘ ਗੜਗੱਜ, ਜਗਜੀਤ ਸਿੰਘ ਆਨੰਦ, ਸ੍. ਗੁਰਬਖ਼ਸ਼ ਸਿੰਘ ਪ੍ਰੀਤਲੜੀ ਆਦਿ ਵੀ ਇਸ ਲਹਿਰ ਦੇ ਵੱਡੇ ਪ੍ਰਸੰਸਕ ਤੇ ਸਮਰਥਕ ਰਹੇ ਹਨ। ਕਾਮਰੇਡ ਅਰਜਨ ਸਿੰਘ 'ਗੜਗੱਜ' ਮੁਤਾਬਿਕ "ਪੰਜਾਬ ਅਤੇ ਨਾਲ ਲੱਗਦੀਆਂ ਰਿਆਸਤਾਂ ਵਿਚ ਗਊ-ਬੱਧ ਲਈ ਅੰਗ੍ਰੇਜ਼ ਹਾਕਮਾਂ ਦੀ ਸ਼ਹਿ 'ਤੇ ਖੋਲ੍ਹੇ ਗਏ ਬੁੱਚੜਖਾਨਿਆਂ ਨੂੰ ਨਾਮਧਾਰੀ ਸਿੰਘ ਫ਼ਿਰਕੂ ਭੜਕਾਹਟ ਅਤੇ ਫ਼ਸਾਦਾਂ ਦੇ ਅੱਡੇ ਸਮਝਦੇ ਸਨ।ਇਸ ਕਾਰਨ, ਕੂਕੇ ਸਿੰਘਾਂ ਨੇ ਇਹਨਾਂ ਬੁੱਚੜਖਾਨਿਆਂ ਉਪਰ ਹਮਲਿਆਂ ਦੀ ਵਿਆਪਕ ਯੋਜਨਾ ਬਣਾਈ ਸੀ।"

ਸਤਿਗੁਰੂ ਜੀ ਦੇ ਕਰੜੇ ਹੁਕਮ ਦੀ ਕੁਠਾਲੀ ਦੇ ਲਾਲ - ਭਖਦੇ ਸੇਕ ਵਿਚ ਮਸਤਾਨਿਆਂ ਨੇ ਪਿਘਲ ਕੇ, ਆਪਣੇ ਪਾਪਾਂ ਤੇ ਔਗੁਣਾਂ ਦੇ ਖੋਟ ਨੂੰ ਸਾੜ ਕੇ, ਆਪਣੇ ਆਪੇ ਨੂੰ ਸ਼ੁੱਧ ਸੋਨੇ ਵਾਂਗ ਨਿਖਾਰ ਲਿਆ ਸੀ ਤੇ ਉਨ੍ਹਾਂ ਦਾ ਸਿੱਖੀ-ਸਿਦਕ ਵੀ ਗੁਰੂ ਦੀ ਪਰਖ-ਕਸਵੱਟੀ ਉੱਪਰ ਪੂਰਾ ਉਤਰਿਆ ਸੀ। ਇੰਝ 'ਦਾਗੇ ਗਏ' ਇਹ ਸਿੱਖ ਰਣ ਵਿਚ ਜੂਝਦੇ ਹੋਇਆਂ ਬੜੇ ਚਾਅ ਸਹਿਤ ਮਰਨ ਲਈ ਹੁਣ ਤਿਆਰ-ਬਰ-ਤਿਆਰ ਯੋਧੇ ਬਣ ਗਏ ਸਨ।ਭਵਿੱਖ ਵਿਚ ਇਨ੍ਹਾਂ ਨੇ ਹੀ ਅਦਭੁੱਤ ਕਰਿਸ਼ਮੇ ਕਰ ਵਿਖਾਉਣੇ ਸਨ ਤੇ ਅਪੂਰਵ ਬਲੀਦਾਨ ਦੇਣੇ ਸਨ। ਜਦੋਂ ਕਿਸੇ ਅਹਿਰਨ ਉਪਰ ਰੱਖਿਆ ਲੋਹਾ ਵੀ ਲਾਲ-ਗਰਮ ਹੋਵੇ ਤੇ ਲੁਹਾਰ ਦੇ ਹੱਥਾਂ ਵਿਚ ਪਕੜੇ ਹੋਏ ਹਥੌੜੇ ਦੀਆਂ ਸੱਟਾਂ ਵੀ ਉਸ ਲੋਹੇ ਉਪਰ ਲੋੜ ਮੁਤਾਬਿਕ ਪੈਣ, ਸਹੀ ਤੇ ਲੁੜੀਂਦਾ ਹਥਿਆਰ ਵੀ ਓਦੋਂ ਹੀ ਘੜਿਆ ਜਾਂਦਾ ਹੈ।'ਲੋਹ-ਪੁਰਸ਼' ਤੇ 'ਯੁੱਗ-ਪੁਰਸ਼' ਸਤਿਗੁਰੂ ਰਾਮ ਸਿੰਘ ਜੀ ਤਾਂ ਆਪ ਤਜੁਰਬਾਕਾਰ ਲੁਹਾਰ ਵੀ ਸਨ ਅਤੇ ਯੁੱਗ ਬਦਲ ਦੇਣ ਦੀ ਸਮਰੱਥਾ ਵਾਲੇ ਪੂਰਨ ਪੁਰਸ਼ ਵੀ। ਉਨ੍ਹਾਂ ਦੁਆਰਾ ਕਿਸੇ 'ਸੋਚ-ਸਮਝ ਕੇ ਵਿਉਂਤੀ ਗਈ ਮੁਹਿੰਮ' ਨੂੰ ਸਫ਼ਲਤਾ ਸਹਿਤ ਅੰਜਾਮ ਤਕ ਪਹੁੰਚਾਉਣ ਵਾਲੇ ਮਜ਼ਬੂਤ ਤੇ ਕਾਰਗਰ ਹਥਿਆਰ ਓਥੇ ਘੜ੍ਹ ਦਿੱਤੇ ਗਏ ਸਨ-- ਜਿਊਂਦੇ-ਜਾਗਦੇ ਇਨ੍ਹਾਂ ਮਸਤਾਨੇ ਨਾਮਧਾਰੀ ਸਿੱਖਾਂ ਦੇ ਰੂਪ ਵਿਚ।

ਇਹ ਵੱਖਰੀ ਗੱਲ ਹੈ ਕਿ ਜਿਸ ਮੁਹਿੰਮ ਲਈ ਇਹ ਮਸਤਾਨੇ ਮਲੇਰਕੋਟਲੇ ਦੀ ਰਣ-ਭੂਮੀ ਵਿਚ ਸੂਰਬੀਰਾਂ ਵਾਂਗ ਜੂਝਦੇ ਹੋਏ ਅਚੰਭਿਤ ਕਰ ਦੇਣ ਵਾਲੀ ਦਲੇਰੀ ਤੇ ਅਲੌਕਿਕ ਆਭਾ ਸਹਿਤ ਦੁਸ਼ਮਨ ਦੀਆਂ ਤੋਪਾਂ ਸਾਹਵੇਂ ਤੂੰਬਾ-ਤੂੰਬਾ ਉੱਡ ਕੇ ਸ਼ਹਾਦਤ ਦਾ ਜਾਮ ਪੀ ਗਏ, ਉਹ ਮੁਹਿੰਮ ਇਨ੍ਹਾਂ ਸਿੱਖਾਂ ਨੇ ਆਪ ਹੀ ਵਿਉਂਤੀ ਤੇ ਵਿੱਢੀ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਜੋ ਮੁਹਿੰਮ, ਢੰਗ-ਤਰੀਕਾ ਤੇ ਉਸਨੂੰ ਨੇਪਰੇ ਚਾੜ੍ਹਨ ਦਾ ਸਮਾਂ ਵਿਉਂਤਿਆ ਸੀ, ਉਸ ਦੀ ਰੂਪ-ਰੇਖਾ ਕੁਝ ਹੋਰ ਹੀ ਸੀ। ਸਤਿਗੁਰ ਜੀ ਨੇ ਤਾਂ ਮਸਤਾਨਿਆਂ ਨੂੰ ਇਹ ਗੱਲ ਸਮਝਾਉਣ ਦਾ ਯਤਨ ਵੀ ਕੀਤਾ ਸੀ ਕਿ 'ਇਸ ਵਕਤ, ਰੋਹ ਤੇ ਕਾਹਲੀ ਵਿਚ ਕੀਤੀ ਗ਼ਲਤੀ ਨਾਲ ਸਾਰੀ ਬਣੀ-ਬਣਾਈ ਖੇਡ ਵਿਗੜ ਜਾਏਗੀ'। ਪਰ ਏਧਰ ਇਹ ਮਸਤਾਨੇ ਤੁਰੰਤ 'ਕੁਝ ਅਨੋਖਾ ਕਰ ਗੁਜ਼ਰਨ ਵਾਸਤੇ' ਉਤਾਵਲੇ ਤੇ ਕਾਹਲੇ ਸਨ ਤੇ ਓਧਰ ਅੰਗ੍ਰੇਜ਼ ਹਾਕਮ ਤੇ ਅਧਿਕਾਰੀ ਇਨ੍ਹਾਂ ਕੂਕੇ ਸਿੱਖਾਂ ਤੋਂ ਵੀ ਕਾਹਲੇ ਸਨ ਕਿ ਅਸੀਂ ਇਸ ਲੋਕ ਲਹਿਰ ਦੀ ਬਗ਼ਾਵਤ ਨੂੰ ਛੇਤੀ ਤੋਂ ਛੇਤੀ ਨੱਪ ਕੇ, ਇਹਦੇ ਆਗੂਆਂ ਨੂੰ ਜਲਾਵਤਨ ਕਰ ਕੇ, ਆਪਣੀ ਨਿੱਤ ਦੀ ਸਿਰਦਰਦੀ ਤੋਂ ਸੁਰਖ਼ਰੂ ਹੋਈਏ। ਸ੍. ਬਦਨ ਸਿੰਘ ਪਾਸੋਂ ਲੁੜੀਂਦੇ ਹਥਿਆਰ ਪ੍ਰਾਪਤ ਕਰਨ ਵਾਸਤੇ ਮਸਤਾਨਿਆਂ ਦਾ ਜਥਾ 14 ਜਨਵਰੀ ਦੀ ਦੁਪਹਿਰ ਬਾਅਦ ਭੈਣੀ ਸਾਹਿਬ ਤੋਂ ਰੱਬੋਂ ਪਿੰਡ ਹੁੰਦੇ ਹੋਏ ਮਲੌਦ ਲਈ ਰਵਾਨਾ ਹੋ ਗਿਆ। ਓਥੇ ਸ਼ਾਮੀਂ ਸਰਦਾਰ ਨਾਲ ਲੜ-ਭਿੜ ਕੇ, ਕੁਝ

ਵਿਚ ਪਰਪੱਕ, ਨਿਰਭੀਕ ਤੇ ਮਰਜੀਵੜੇ ਕਿਸਾਨ-ਦਸਤਕਾਰ-ਮਿਹਨਤਕਸ਼ ਕਿਰਤੀ-ਕਾਮੇ ਸਿੰਘਾਂ ਦੀ ਅਦੁੱਤੀ ਫੌਜ ਤਿਆਰ ਕਰਕੇ ਸਮੇਂ ਦੀ ਵਿਦੇਸ਼ੀ ਹਕੂਮਤ ਦੇ ਸਮਾਂਨਾਂਤਰ ਆਪਣੀ ਸਵਦੇਸ਼ੀ ਰਾਜਨੀਤਕ ਸੱਤਾ ਵੀ ਕਾਇਮ ਕਰ ਲਈ ਸੀ ਜਿਸ ਤੋਂ ਭੈ-ਭੀਤ ਹੋ ਕੇ ਬਰਤਾਨਵੀ ਸਰਕਾਰ ਨੇ ਭਾਰਤ ਦੀ ਇਸ ਪਹਿਲੀ ਇਨਕਲਾਬੀ ਜਥੇਬੰਦੀ 'ਕੂਕਾ ਲਹਿਰ' ਨੂੰ ਤੁਰਤ-ਫ਼ੁਰਤ ਖ਼ਤਮ ਕਰਨ ਵਾਸਤੇ ਬੜੇ ਹੀ ਕਠੋਰ ਕਦਮ ਚੁੱਕੇ।ਸੈਂਕੜੇ ਕੂਕੇ ਸਿੰਘਾਂ ਨੂੰ ਤੋਪਾਂ, ਫਾਂਸੀਆਂ, ਜਲਾਵਤਨੀਆਂ ਦੀਆਂ ਸਜ਼ਾਵਾਂ ਦਿੱਤੀਆਂ ਅਤੇ ਕਈ ਹਜ਼ਾਰ ਨਾਮਧਾਰੀ ਸਿੱਖਾਂ ਨੂੰ ਉਮਰਕੈਦਾਂ, ਭਾਰੀ ਜੁਰਮਾਨੇ, ਬਾ-ਮੁਸ਼ੱਕਤ ਜੇਲ੍ਹ ਦੀਆਂ ਸਜ਼ਾਵਾਂ ਦੇ ਨਾਲ ਨਾਲ ਉਨ੍ਹਾਂ ਦੀਆਂ ਜ਼ਮੀਨਾਂ-ਜਾਇਦਾਦਾਂ ਦੀਆਂ ਕੁਰਕੀਆਂ ਵੀ ਕੀਤੀਆਂ ਗਈਆਂ।ਸਾਰੇ ਨਾਮਧਾਰੀਆਂ ਨੂੰ ਇਕ 'ਜੁਰਾਇਮ-ਪੇਸ਼ਾ ਕੌਮ' ਐਲਾਨ ਕਰ ਦਿੱਤਾ ਗਿਆ।ਸਤਿਗੁਰੂ ਰਾਮ ਸਿੰਘ ਜੀ ਨੂੰ ਬਰ੍ਹਮਾ ਦੇਸ ਵਿਚ ਤੇ ਉਨ੍ਹਾਂ ਦੇ ਦਸ ਅਹਿਮ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਜਲਾਵਤਨ ਕਰਕੇ ਦੂਰ-ਦੁਰਾਡੇ ਕਿਲਿਆਂ ਅਤੇ ਜੇਲ੍ਹਾਂ ਅੰਦਰ ਉਮਰ ਭਰ ਲਈ ਜਾਂ ਲੰਮੇਰੀ ਕੈਦ ਵਾਸਤੇ ਤਾੜੀ ਰੱਖਿਆ ਅਤੇ ਪਿੱਛੇ ਸ੍ਰੀ ਭੈਣੀ ਸਾਹਿਬ ਦੇ ਇਤਿਹਾਸਿਕ ਗੁਰਦੁਆਰੇ ਦੀ ਡਿਉਢੀ ਸਾਹਮਣੇ ਇਕਵੰਜਾ ਵਰ੍ਹੇ ਪੁਲਿਸ-ਚੌਂਕੀ ਦਾ ਕਰੜਾ ਪਹਿਰਾ ਬਿਠਾਈ ਰੱਖਿਆ। ਅੰਗ੍ਰੇਜ਼ੀ ਹਾਕਮਾਂ ਵੱਲੋਂ ਕੂਕਿਆਂ ਉਪਰ ਅਕਹਿ ਤੇ ਅਸਹਿ, ਖ਼ੂਨ ਦੇ ਅੱਖਰਾਂ ਨਾਲ ਲਿਖੇ ਜਾਣ ਵਾਲੇ, ਬੇ-ਮਿਸਾਲ ਤਸ਼ੱਦਦ ਅਤੇ ਅਣ-ਮਨੁੱਖੀ ਜ਼ੁਲਮੋ-ਸਿਤਮ ਢਾਹੇ ਗਏ।

ਸਦੀਆਂ ਤੋਂ ਸਾਡੇ ਭਾਰਤ ਦੇਸ ਵਿਚ ਗਊ ਤੇ ਬੈਲ ਏਥੋਂ ਦੀ ਕਿਰਸਾਨੀ, ਖੇਤੀ ਅਤੇ ਆਰਥਿਕਤਾ ਦੇ ਮੁੱਖ ਸਾਧਨ ਰਹੇ ਹਨ। ਇਤਿਹਾਸਕਾਰ ਸ੍ਰ. ਨਾਹਰ ਸਿੰਘ ਅਨੁਸਾਰ, "ਗਊਆਂ-ਬੈਲਾਂ ਦਾ ਬੱਧ ਸਾਡੀ ਆਰਥਿਕਤਾ ਉਪਰ ਵੀ ਹਮਲਾ ਸੀ।ਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮਿਆਂ ਰਾਹੀਂ ਵੀ ਜਨਤਾ ਨੂੰ ਸਾਵਧਾਨ ਕਰਦਿਆਂ ਲਿਖਿਆ ਸੀ"ਗਊ ਤਾਂ ਬਿੱਲੇ ਖਾ ਜਾਣਗੇ, ਨਾ ਮਿਲੇਗਾ ਬੈਲ ਖੇਤੀ ਕਰਨ ਨੂੰ ਨਾ ਵਰਖਾ ਹੋਵੇਗੀ ।" ਇਹ ਪ੍ਰਸਿੱਥਤੀ ਦੇਸ਼ ਵਿਚ ਕਾਲ ਪੈਣ ਦਾ ਸੰਕੇਤ ਦਿੰਦੀ ਸੀ।(ਅੰਗ੍ਰੇਜ਼ੀ-ਸ਼ਾਸਨ ਦੌਰਾਨ ਕਈ ਭਿਆਨਕ ਸੋਕੇ ਤੇ ਕਾਲ ਵੀ ਪਏ ਤੇ ਮਹਾਂਮਾਰੀਆਂ ਵੀ ਫੈਲੀਆਂ ਪਰ ਵਿਦੇਸ਼ੀ ਸ਼ਾਸਕਾਂ ਨੇ ਨਾ ਤਾਂ ਕੋਈ ਉਜਰ ਕੀਤਾ, ਨਾ ਹੀ ਕਿਰਸਾਨੀ ਪਰਜਾ ਤੋਂ ਖੇਤੀ ਅਧੀਨ ਜ਼ਮੀਨ ਦਾ ਮਾਲੀਆ ਉਗਰਾਹੁਣ ਸਮੇਂ ਕੋਈ ਛੂਟ ਦਿੱਤੀ ਤੇ ਨਾ ਹੀ ਕੋਈ ਰਾਹਤ ਪਹੁੰਚਾਈ। ਸਗੋਂ ਪੈਦਾ ਹੋਈ ਜਿਨਸ ਦੀ ਮਿਕਦਾਰ ਅਨੁਸਾਰ ਜਿਨਸੀ-ਮਾਲੀਆ ਲੈਣ ਦੀ ਬਜਾਏ ਨਕਦੀ ਮਾਲੀਆ ਉਗਰਾਹੁਣਾ ਸੁਨਿਸ਼ਚਿਤ ਕੀਤਾ- ਫ਼ਸਲ ਹੋਈ ਹੋਵੇ ਭਾਵੇਂ ਨਾ।ਨਤੀਜੇ ਵਜੋਂ, ਕਿਸਾਨ ਸੂਦਖੋਰ ਸ਼ਾਹੂਕਾਰਾਂ ਪਾਸੋਂ ਹਰ ਛਿਮਾਹੀ ਨੂੰ ਲਏ ਕਰਜ਼ਿਆਂ ਦੇ ਬੋਝ ਹੇਠ ਦਬਦੇ ਚਲੇ ਗਏ ਤੇ ਗਹਿਣੇ ਪਈਆਂ ਆਪਣੀਆਂ ਜ਼ਮੀਨਾਂ ਤੋਂ ਬੇਦਖ਼ਲ ਹੁੰਦੇ ਰਹੇ।--ਲੇਖਕ)। ਤੀਸਰੇ, ਅੰਗ੍ਰੇਜ਼ਾਂ ਦੇ ਵਪਾਰਕ ਹਿੱਤ ਵੀ ਇਸ ਗਊ-ਬੱਧ ਨਾਲ ਜੁੜੇ ਹੋਏ ਸਨ।ਜਿੰਨੀਆਂ ਗਊਆਂ ਤੇ ਬੈਲ ਪੰਜਾਬ ਜਾਂ ਹਿੰਦੁਸਤਾਨ ਵਿਚ ਕਤਲ ਹੁੰਦੇ ਸਨ, ਉਨ੍ਹਾਂ ਦੀਆਂ ਖੱਲਾਂ ਇੰਗਲੈਂਡ ਨੂੰ ਨਿਰਯਾਤ ਕੀਤੀਆਂ ਜਾਂਦੀਆਂ ਸਨ ਜਿਸ ਵਿਚ ਅੰਗ੍ਰੇਜ਼ਾਂ ਦਾ ਹੀ ਲਾਭ ਸੀ। ਗਊ-ਬੱਧ ਦੀ ਖ਼ੁੱਲ੍ਹ ਕਾਰਨ ਅੰਮ੍ਰਿਤਸਰ, ਲਾਹੌਰ, ਗੁਰਦਾਸਪੁਰ, ਸਿਆਲਕੋਟ, ਸ਼ੇਖ਼ੂਪੁਰਾ ਤੇ ਗੁੱਜਰਾਂਵਾਲਾ ਜ਼ਿਲਿਆਂ ਦੇ ਜੱਟ ਸਿੱਖ ਮੁਸ਼ਕਿਲ ਨਾਲ ਹੀ ਆਪਣੇ ਬਾਬਿਆਂ ਤੋਂ ਮਿਲੀਆਂ ਜ਼ਮੀਨਾਂ ਆਪਣੇ ਪਾਸ ਰੱਖ ਸਕੇ।ਇਹ ਬੁੱਚੜਖਾਨੇ ਖੁੱਲ੍ਹਣ ਪਿੱਛੋਂ ਭਾਰਤ ਤੋਂ ਇੰਗਲੈਂਡ ਨੂੰ ਜਾਣ ਵਾਲੀਆਂ ਖੱਲਾਂ ਵਿਚ ਨਿਰੰਤਰ ਵਾਧਾ ਹੁੰਦਾ ਰਹਿਣਾ ਇਸ ਤੱਥ ਦਾ ਪ੍ਰਤੱਖ ਪ੍ਰਮਾਣ ਸੀ।ਪੰਜਾਬ ਵਿਚ ਖੋਲ੍ਹੇ ਗਏ ਅੰਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਖਾਨੇ ਸਿੱਖ ਧਰਮ-ਸਥਾਨਾਂ ਦੇ ਨਜ਼ਦੀਕ ਖੋਲ੍ਹੇ ਗਏ ਸਨ ਜਿਸਦਾ ਭਾਵ ਇਹ ਸੀ ਕਿ ਅੰਗ੍ਰੇਜ਼ ਸ਼ਾਸਕ ਸਿੱਖਾਂ ਵਿਚ ਅਣਖ ਤੇ ਗ਼ੈਰਤ ਦੀ ਬਚੀ ਹੋਈ ਕਣੀ ਦੀ ਪਰਖ ਕਰਨੀ ਚਾਹੁੰਦੇ ਸਨ। ਅੰਗ੍ਰੇਜ਼ਾਂ ਵੱਲੋਂ ਸਿੱਖਾਂ ਦੀ ਅਣਖ ਨੂੰ ਪਾਈ ਇਹ ਵੰਗਾਰ ਕੇਵਲ ਨਾਮਧਾਰੀਆਂ ਨੇ ਹੀ ਕਬੂਲੀ ਤੇ ਬੁੱਚੜਖਾਨਿਆਂ ਉੱਤੇ ਅਚਾਨਕ ਹਮਲੇ ਕਰਕੇ ਅੰਗ੍ਰੇਜ਼ਾਂ ਦੀ ਇਸ ਘਿਣਾਉਣੀ ਚਾਲ ਦਾ ਪੁਰਜ਼ੋਰ ਵਿਰੋਧ ਕੀਤਾ।ਕਿਉਂਕਿ ਇਹ ਸਰਕਾਰੀ ਸ਼ਹਿ ਅਤੇ ਹੁਕਮ ਅਨੁਸਾਰ ਹੀ ਖੋਲ੍ਹੇ ਗਏ ਸਨ ਇਸ ਲਈ ਅੰਬਾਲੇ ਦੇ ਕਮਿਸ਼ਨਰ ਮੈਕਨਬ ਨੇ ਨਾਮਧਾਰੀਆਂ ਵੱਲੋਂ ਬੁੱਚੜਖਾਨਿਆਂ ਉਪਰ ਕੀਤੇ ਗਏ ਹਮਲਿਆਂ ਨੂੰ ਸਰਕਾਰ ਵਿਰੁੱਧ 'ਸਿੱਧੀ ਬਗ਼ਾਵਤ' ਗਿਣਿਆ ਸੀ।" 1.

ਡਾ. ਗੰਡਾ ਸਿੰਘ ਤੇ ਡਾ. ਗੋਪਾਲ ਸਿੰਘ ਵਰਗੇ ਸਿੱਖ ਇਤਿਹਾਸਕਾਰਾਂ ਨੇ ਨਾਮਧਾਰੀ ਲਹਿਰ ਦੇ ਰਾਜਨੀਤਕ ਪਹਿਲੂਆਂ ਨੂੰ ਨਜ਼ਰਅੰਦਾਜ਼ ਕੀਤਾ ਹੈ ਤੇ ਕੂਕੇ ਸਿੱਖਾਂ ਵੱਲੋਂ ਬੁੱਚੜਖਾਨਿਆਂ ਉਪਰ ਕੀਤੇ ਗਏ ਹਮਲਿਆਂ ਨੂੰ 'ਹਿੰਦੂਆਂ ਵਾਲੀ' ਗਊ-ਭਗਤੀ ਭਾਵਨਾ ਦਾ ਪ੍ਰਗਟਾਵਾ ਹੀ ਸਿੱਧ ਕੀਤਾ ਹੈ।ਬ੍ਰਿਟਿਸ਼ ਸਰਕਾਰ ਦੀ ਸਦਾ ਵਫ਼ਾਦਾਰ ਰਹਿਣ ਵਾਲੀ ਆਪਣੀ 'ਸਿੰਘ-ਸਭਾਈ' ਵਿਚਾਰਧਾਰਾ ਅਧੀਨ ਇਨ੍ਹਾਂ ਇਤਿਹਾਸਕਾਰਾਂ ਨੇ ਕੂਕੇ ਸਿੱਖਾਂ ਨੂੰ 'ਸੁਤੰਤਰਤਾ ਸੰਗ੍ਰਾਮੀਏ' ਕਬੂਲ ਹੀ ਨਹੀਂ ਕੀਤਾ।ਇਸ ਸੌੜੀ ਸੋਚ ਦੇ ਸ਼ਿਕਾਰ ਹੋਏ ਸਿੱਖ ਇਤਿਹਾਸਕਾਰਾਂ ਨੇ ਨਾਮਧਾਰੀ ਸਿੱਖਾਂ ਨਾਲ ਅੰਗ੍ਰੇਜ਼ਾਂ ਪ੍ਰਤੀ ਪੱਕੀ ਵਫ਼ਾਦਾਰੀ ਨਿਭਾਉਣ ਵਾਲੇ ਸਿੱਖ ਰਾਜੇ-ਰਜਵਾੜਿਆਂ, ਜਗੀਰਦਾਰਾਂ, ਧਨਾਢ ਸਰਦਾਰਾਂ ਅਤੇ ਇਤਿਹਾਸਕ

ਹਥਿਆਰ ਤੇ ਘੋੜੀਆਂ ਖੋਹ ਕੇ, ਉਹ ਸਿੱਧੇ ਮਲੇਰਕੋਟਲੇ ਨੂੰ ਹੋ ਤੁਰੇ ਅਤੇ ਰਾਤ ਰਾਹ ਵਿਚ ਹੀ ਕੱਟ ਕੇ 15 ਜਨਵਰੀ ਦੀ ਸਵੇਰ ਸਾਰ ਤੁਰੰਤ ਮਲੇਰ ਕੋਟਲੇ ਜਾ ਧਾਵਾ ਬੋਲਿਆ। ਏਧਰ, ਸਤਿਗੁਰੂ ਜੀ ਨੇ, ਸੂਬਾ ਲੱਖਾ ਸਿੰਘ ਰਾਹੀਂ ਲੁਧਿਆਣੇ ਅਧਿਕਾਰੀਆਂ ਨੂੰ ਅਗਾਊਂ ਸੂਚਨਾ ਦੇਣ ਵਾਸਤੇ ਭੇਜ ਦਿੱਤਾ ਸੀ, ਪਰ ਸਰਕਾਰੀ ਅਧਿਕਾਰੀਆਂ ਨੇ ਉਸਨੂੰ ਓਥੇ ਹੀ ਗ੍ਰਿਫ਼ਤਾਰ ਕਰ ਲਿਆ ਤੇ ਕੂਕੇ ਸਿੰਘਾਂ ਨੂੰ ਰਾਹ ਵਿਚ ਹੀ ਕਿਸੇ ਥਾਂ ਰੋਕਣ ਵਾਸਤੇ ਜਾਣ-ਬੁੱਝ ਕੇ ਕਿਸੇ ਕਿਸਮ ਦਾ ਕੋਈ ਸੁਰੱਖਿਆ-ਪ੍ਰਬੰਧ ਵੀ ਨਾ ਕੀਤਾ।

ਮਲੇਰਕੋਟਲੇ ਉਪਰ ਕੀਤੇ ਗਏ ਹਮਲੇ ਅਤੇ ਓਥੋਂ ਦੇ ਰੱਕੜ ਵਿਚ ਵਾਪਰੇ ਸਾਰੇ ਸ਼ਹੀਦੀ ਸਾਕੇ ਪਿੱਛੋਂ ਮੁਖੀ ਕੂਕਾ ਆਗੂਆਂ ਨੂੰ ਤੁਰੰਤ ਜਲਾਵਤਨ ਵੀ ਕੀਤਾ ਗਿਆ ਤੇ ਪਿੱਛੇ ਰਹਿ ਗਏ ਸਿੱਖਾਂ ਨੂੰ ਘੋਰ ਕਸ਼ਟ ਵੀ ਦਿੱਤੇ ਗਏ।ਨਿਰਸੰਦੇਹ, ਕੂਕੇ ਅਤੀ ਭਿਆਨਕ ਸਰਕਾਰੀ ਦਮਨ ਦਾ ਸ਼ਿਕਾਰ ਵੀ ਹੋਏ ਪਰ ਉਹ ਸਾਰੇ ਦੁੱਖਾਂ ਲੱਦੇ ਸਰਕਾਰੀ ਕਹਿਰਾਂ ਦਾ ਖਿੜੇ ਮੱਥੇ ਸਾਹਮਣਾ ਕਰਦੇ ਰਹੇ ਕਿਉਂਕਿ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਇਨਕਲਾਬੀ ਲੋਕਾਂ ਦੇ ਹਿੱਸੇ ਅਣਗਿਣਤ ਤਕਲੀਫ਼ਾਂ ਤੇ ਤਸੀਹੇ ਹੀ ਆਉਂਦੇ ਹਨ। ਪਰ ਅੰਗ੍ਰੇਜ਼ ਹਾਕਮਾਂ ਦੀ 'ਕੂਕਾ ਬਗ਼ਾਵਤ' ਤੋਂ ਜਲਦੀ ਸੁਰਖ਼ਰੂ ਹੋ ਜਾਣ ਦੀ ਸੋਚ ਉਨ੍ਹਾਂ ਦੀ ਬਹੁਤ ਵੱਡੀ ਭੁੱਲ ਸਾਬਤ ਹੋਈ। ਸੰਨ 1863 ਈ. ਤੋਂ ਲੈ ਕੇ 1947 ਤੱਕ ਕੂਕਿਆਂ ਦੁਆਰਾ ਦੇਸ਼-ਆਜ਼ਾਦੀ ਦੀ ਪ੍ਰਾਪਤੀ ਵਾਸਤੇ ਕੀਤੀਆਂ ਗਈਆਂ ਅਣਗਿਣਤ ਵਿਰੋਧੀ ਗਤੀ-ਵਿਧੀਆਂ ਅੰਗ੍ਰੇਜ਼ ਹਾਕਮਾਂ ਲਈ ਨਿਰੰਤਰ ਸਿਰਦਰਦੀ ਦਾ ਵੱਡਾ ਕਾਰਨ ਬਣੀਆ ਰਹੀਆਂ ਤੇ ਉਹ ਕਦੇ ਵੀ ਚੈਨ ਦੀ ਨੀਂਦ ਨਾ ਸੌਂ ਸਕੇ।ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਈ ਗਈ 'ਕੂਕਾ ਲਹਿਰ'ਦੀ ਬਾਗ਼ੀਆਨਾ ਮਸ਼ਾਲ ਤੇ ਬੁਲੰਦ ਆਵਾਜ਼ ਨਾ ਕਦੇ ਬੁੱਝੀ, ਨਾ ਹੀ ਬੰਦ ਹੋਈ, ਸਗੋਂ ਇਹਦੀ ਲਟ-ਲਟ ਬਲਦੀ ਰੌਸ਼ਨੀ ਕਈ ਹੋਰ ਦੇਸੀ-ਵਿਦੇਸ਼ੀ ਲੋਕ-ਲਹਿਰਾਂ ਨੂੰ ਵੀ ਜਨਮ ਦੇ ਗਈ।

'ਕੂਕਾ ਲਹਿਰ' ਬਾਰੇ ਇਕ ਸੁੱਘੜ ਵਿਦਵਾਨ ਡਾ. ਅਜੀਤ ਸਿੰਘ ਦੀ ਇਸ ਤਰਕ-ਪੂਰਣ ਟਿੱਪਣੀ ਨਾਲ ਹਰ ਸੂਝਵਾਨ ਪਾਠਕ ਜ਼ਰੂਰ ਸਹਿਮਤ ਹੋਵੇਗਾ:- "ਮੈਂ 'ਕੂਕਾ ਲਹਿਰ' ਨੂੰ ਜਮਾਤੀ ਪੱਧਰ 'ਤੇ ਲੜਿਆ ਗਿਆ ਦੇਸ਼ ਦੀ ਆਜ਼ਾਦੀ ਦਾ ਪਹਿਲਾ ਇਨਕਲਾਬੀ ਸੰਘਰਸ਼ ਮੰਨਦਾ ਹਾਂ। ਇਸ ਤੱਥ ਦੀ ਪੁਸ਼ਟੀ ਇਤਿਹਾਸ ਦੇ ਤੱਥ ਤੇ ਤੱਥਾਂ ਦੀ ਸਾਰਥਕਤਾ ਕਰਦੀ ਹੈ।ਅੰਗ੍ਰੇਜ਼ ਹਾਕਮਾਂ ਦੀਆਂ ਖ਼ੁਫ਼ੀਆਂ ਰਿਪੋਰਟਾਂ ਵਿਚੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਕੂਕਾ ਲਹਿਰ' ਦਾ ਮੁੱਖ ਮੰਤਵ ਨਿਰੋਲ ਧਾਰਮਿਕ ਨਹੀਂ ਸਗੋਂ ਰਾਜਨੀਤਕ ਸੀ। ਕੂਕੇ 'ਮਲੇਛ' ਰਾਜ ਦੇ ਨਜ਼ਾਮ ਨੂੰ ਬਦਲਣ ਲਈ ਸੰਘਰਸ਼ ਕਰ ਰਹੇ ਸਨ।ਜੇ ਇਹ ਲਹਿਰ ਨਿਰੋਲ ਧਾਰਮਿਕ ਹੁੰਦੀ ਤਾਂ ਇਸ ਲਹਿਰ ਦੇ ਬਾਨੀ ਨੂੰ ਕਾਲੇ ਪਾਣੀ (ਬਰ੍ਹਮਾ ਵਿਖੇ ਜਲਾਵਤਨੀ) ਦੀ ਸਜ਼ਾ ਅੰਗ੍ਰੇਜ਼ ਹਕੂਮਤ ਨਾ ਦਿੰਦੀ।ਸਤਿਗੁਰੂ ਰਾਮ ਸਿੰਘ ਨੇ ਨਾ ਕੇਵਲ ਅੰਗ੍ਰੇਜ਼ੀ ਹਕੂਮਤ ਦੇ ਸਮਾਂਨਾਂਤਰ ਆਪਣੀ ਹਕੂਮਤ ਚਲਾਈ ਸਗੋਂ ਨੇਪਾਲ ਤੇ ਕਸ਼ਮੀਰ ਵਿਚ ਕੂਕਾ ਰਜਮੈਂਟਾਂ ਨੂੰ ਹੋਂਦ ਵਿਚ ਲਿਆਂਦਾ, ਰੂਸ ਤੱਕ ਪਹੁੰਚ ਕੀਤੀ ਤਾਂ ਜੁ ਰੂਸੀ ਮਦਦ ਨਾਲ ਪੰਜਾਬ ਤੇ ਭਾਰਤ ਵਿਚੋਂ ਅੰਗ੍ਰੇਜ਼ਾਂ ਦੇ 'ਮਲੇਛੀ ਰਾਜ' ਦਾ ਖ਼ਾਤਮਾ ਕੀਤਾ ਜਾਵੇ।ਬਾਬਾ ਰਾਮ ਸਿੰਘ ਨੇ ਇਤਿਹਾਸਕ ਪੱਖੋਂ ਉਹ ਕੰਮ ਵੀ ਕੀਤੇ ਜਿਨ੍ਹਾਂ ਨੇ ਅੰਗ੍ਰੇਜ਼ੀ ਸਰਕਾਰ ਨੂੰ ਵਖਤ ਪਾਇਆ ਹੋਇਆ ਸੀ। ਅਸਲ ਵਿਚ ਵੇਲੇ ਦਾ ਸਥਾਪਿਤ ਨਜ਼ਾਮ ਪਰਜਾ ਕੋਲੋਂ ਪੂਰੀ ਗੁਲਾਮੀ ਤੇ ਵਫ਼ਾਦਾਰੀ ਦੀ ਮੰਗ ਕਰਦਾ ਹੈ।ਖ਼ਾਸ ਕਰ ਜਦ ਇਹ ਰਾਜ ਪ੍ਰਬੰਧ ਬਾਹਰੋਂ ਆਏ ਲੋਕਾਂ ਦਾ ਹੋਵੇ ਤਾਂ ਉਹ ਨਿਯਮਾਂ ਤੇ ਰਵਾਇਤਾਂ ਨੂੰ ਹੋਰ ਵੀ ਸਖ਼ਤੀ ਨਾਲ ਲਾਗੂ ਕਰਦਾ ਹੈ।ਸਤਿਗੁਰੂ ਰਾਮ ਸਿੰਘ ਨੇ ਇਕ ਮਤਵਾਜ਼ੀ ਸਰਕਾਰ ਦਾ ਸਿਲਸਿਲਾ ਸਥਾਪਿਤ ਕੀਤਾ।ਰਾਜਨੀਤਕ ਪੱਖ ਤੋਂ ਇਹ ਅੰਗਰੇਜ਼ੀ ਸਰਕਾਰ ਦੀ ਖੁੱਲ੍ਹਮ-ਖੁੱਲ੍ਹਾ ਵਿਰੋਧਤਾ ਸੀ, ਅੰਗਰੇਜ਼ੀ ਰਾਜ-ਪ੍ਰਬੰਧ ਨੂੰ ਵੰਗਾਰਨਾ ਸੀ।ਇਸ ਮਤਵਾਜ਼ੀ ਸਿਲਸਿਲੇ ਤੋਂ ਪਤਾ ਲਗਦਾ ਹੈ ਕਿ ਸਤਿਗੁਰੂ ਰਾਮ ਸਿੰਘ ਇਕ ਦੂਰ ਤੇ ਦੀਰਘ ਦ੍ਰਿਸ਼ਟੀ ਵਾਲੇ ਆਗੂ ਸਨ।ਇਹ ਸੀ ਅੰਗਰੇਜ਼ੀ ਸਰਕਾਰ ਦੇ ਰਾਜ-ਪ੍ਰਬੰਧ ਦੀਆਂ ਸਰਕਾਰੀ ਸੰਸਥਾਵਾਂ, ਸੇਵਾਵਾਂ, ਵਪਾਰ, ਸਕੂਲਾਂ, ਕਚਹਿਰੀਆਂ, ਅੰਗਰੇਜ਼ੀ ਪਹਿਰਾਵੇ ਤੇ ਰਹਿਣ-ਸਹਿਣ ਦਾ ਮੁਕੰਮਲ ਬਾਈਕਾਟ ਅਤੇ ਸਵਦੇਸ਼ੀ ਵਸਤਾਂ,ਆਪਣੀਆਂ ਰਹੁ-ਰੀਤਾਂ, ਦੇਸੀ ਸਾਧਨਾਂ,ਆਪਣੇ ਡਾਕ-ਇਨਸਾਫ਼-ਵਿਦਿਅਕ ਪ੍ਰਬੰਧ ਤੇ ਖਾਦੀ ਦਾ ਪ੍ਰਯੋਗ-ਪ੍ਰਚਾਰ। ਆਪਾਂ ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਹੁੰਦੀ ਆ ਰਹੀ ਬੇ-ਇਨਸਾਫ਼ੀ ਦਾ ਤਿਆਗ ਕਰੀਏ। ਸਤਿਗੁਰੂ ਰਾਮ ਸਿੰਘ ਜੀ ਨੇ ਸਮੁੱਚੇ ਦੇਸ਼, ਸਮੁੱਚੀ ਕੌਮ ਤੇ ਸਮੁੱਚੀ ਮਨੁੱਖਤਾ ਲਈ ਏਨਾ ਵੱਡਾ ਸੰਘਰਸ਼ ਕੀਤਾ। ਜੇ ਉਹ ਸੂਰਮਿਆਂ ਤੇ ਯੋਧਿਆਂ ਵਾਂਗ ਦੇਸ਼-ਆਜ਼ਾਦੀ ਵਾਸਤੇ ਜੁਝਾਰੂ ਜੱਦੋ-ਜਹਿਦ ਕਰਦੇ ਰਹੇ ਤਾਂ ਸਾਡਾ ਕੀ ਹੱਕ ਬਣਦਾ ਹੈ ਕਿ ਅਸੀਂ ਉਨ੍ਹਾਂ ਦੀਆਂ ਸਿਖ਼ਰਾਂ ਛੂੰਹਦੀਆਂ ਬੇ-ਜੋੜ ਪ੍ਰਾਪਤੀਆਂ ਨੂੰ ਸਿਰਫ਼ ਵਰਗ ਵਿਸ਼ੇਸ਼ ਤੇ ਨਾਮਧਾਰੀ ਸਮਾਜ ਨਾਲ ਹੀ ਜੋੜੀ ਰੱਖੀਏ? .....'ਕੂਕਾ ਲਹਿਰ' ਦੇਸ਼ ਲਈ ਆਜ਼ਾਦੀ ਦਾ ਪਹਿਲਾ ਇਨਕਲਾਬੀ ਸੰਘਰਸ਼ ਸੀ ਪਰ ਇਸਦੀ ਦੇਸ਼ ਭਰ ਵਿਚ ਓਨੀ ਚਰਚਾ ਨਹੀਂ ਹੋਈ ਜਿੰਨੀ ਹੋਣੀ ਚਾਹੀਦੀ ਸੀ।ਅਸਲ ਵਿਚ 'ਕੂਕਾ ਲਹਿਰ' ਦੇ ਇਸ ਇਨਕਲਾਬੀ ਸੰਘਰਸ਼ ਦਾ ਇਤਿਹਾਸ ਦੇਸ ਦੀ ਹਰ ਬੋਲੀ ਵਿਚ ਛਪਣਾ ਚਾਹੀਦਾ ਹੈ। ਨਾਮਧਾਰੀ ਸਮਾਜ ਨੂੰ ਨਹੀਂ, ਦੇਸ਼ ਦੇ ਸਜੱਗ ਇਤਿਹਾਸਕਾਰਾਂ ਨੂੰ ਇਸ ਬਾਰੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।" 5.

ਸੰਪਰਕ - 95991-20028

***ਬਾਕੀ ਅਗਲੇ ਅੰਕ 'ਚ...***

# ਵਿਸਾਖੀ ਦੀ ਮਹੱਤਤਾ



*—ਭੁਪਿੰਦਰ ਉਸਤਾਦ*

ਵਿਸਾਖੀ ਮੂਲ ਰੂਪ ਵਿੱਚ ਕਿਰਸਾਨੀ ਨਾਲ ਜੁੜਿਆ ਹੋਇਆ ਤਿਉਹਾਰ ਹੈ। ਇਹ ਵਿਸਾਖੀ ਸਾਲ ਦੇ ਦੂਜੇ ਮਹੀਨੇ ਚੜ੍ਹਦੇ ਵਿਸਾਖ ਦੇ ਪਹਿਲੇ ਦਿਨ ਸੰਗਰਾਂਦ ਨਾਲ ਸ਼ੁਰੂ ਹੁੰਦਾ ਹੈ। ਬਿਕਰਮੀ ਸਾਲ ਦੇ ਸਾਰੇ ਮਹੀਨੇ ਸੰਗਰਾਂਦ ਤੋਂ ਹੀ ਸ਼ੁਰੂ ਹੁੰਦੇ ਹਨ। ਚੇਤ ਮਹੀਨੇ ਫ਼ਸਲ ਪੱਕ ਕੇ ਤਿਆਰ ਹੋ ਜਾਂਦੀ ਹੈ। ਇਸ ਖੁਸ਼ੀ ਵਿੱਚ ਵਿਸਾਖ ਦੀ ਸੰਗਰਾਂਦ ਨੂੰ ਫ਼ਸਲ ਪੱਕਣ ਅਤੇ ਸੰਭਾਲਣ ਦੀ ਖੁਸ਼ੀ ਵਿੱਚ ਵਿਸਾਖੀ ਦਾ ਤਿਉਹਾਰ ਬਣ ਗਿਆ। ਫ਼ਸਲ ਵੇਚ ਵੱਟ ਕੇ ਪੁਰਾਣੇ ਹਿਸਾਬ ਚੁੱਕਦੇ ਹੋ ਜਾਂਦੇ ਹਨ ਤੇ ਨਵੇਂ ਹਿਸਾਬ ਸ਼ੁਰੂ ਹੋ ਜਾਂਦੇ ਹਨ। ਏਸੇ ਖੁਸ਼ੀ ਵਿੱਚ ਕਿਸਾਨ ਵਿਹਲੇ ਹੋ ਕੇ ਜਸ਼ਨ ਮਨਾਉਂਦੇ ਹਨ, ਗਿੱਧੇ ਭੰਗੜੇ ਪੈਂਦੇ ਹਨ। ਘੋਲ ਕਬੱਡੀ ਦੇ ਜੋਰ ਹੁੰਦੇ ਹਨ। ਲਾਲਾ ਧਨੀ ਰਾਮ ਚਾਤ੍ਰਿਕ ਨੇ ਇਸ ਸਬੰਧ ਵਿੱਚ ਬਹੁਤ ਹੀ ਖੂਬਸੂਰਤ ਰਚਨਾ ਰਚੀ ਹੈ। ਉਸ ਦੇ ਬੋਲ ਹਨः-

ਤੂੜੀ ਤੰਦ ਸਾਂਭ ਹਾੜੀ ਵੇਚ ਵੱਟ ਕੇ,  
ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕਟ ਕੇ,  
ਕੱਛੇ ਮਾਰ ਵੰਝਲੀ ਅਨੰਦ ਛਾ ਗਿਆ,  
ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।

1699 ਦੀ ਵਿਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਨਵੇਂ ਅਰਥ ਦੇ ਦਿੱਤੇ। ਉਸ ਦਿਨ ਗੁਰੂ ਜੀ ਨੇ ਪੰਜ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਪੰਜ ਪਿਆਰੇ ਸਾਜ ਕੇ ਵਿਸਾਖੀ ਨੂੰ ਸਦਾ ਲਈ ਅਮਰ ਕਰ ਦਿੱਤਾ। ਇਸ ਨਾਲ ਇਕ ਕੌਮ ਵੀ ਬਣੀ ਤੇ ਵਿਸਾਖੀ ਸਿੱਖ ਧਰਮ ਨਾਲ ਜੁੜ ਕੇ ਹੋਰ ਵੀ ਮਹੱਤਵਪੂਰਨ ਹੋ ਗਈ। ਇਸ ਤੋਂ ਬਾਅਦ ਸਿੱਖਾਂ ਨੇ ਵਿਸਾਖੀ ਵਾਲੇ ਦਿਨ ਹੋਰ ਵੀ ਮਹੱਤਵਪੂਰਨ ਕੰਮ ਕੀਤੇ।

13 ਅਪਰੈਲ 1919 ਨੂੰ ਅੰਗਰੇਜ਼ਾਂ ਨੇ ਜਲ੍ਹਿਆਂਵਾਲੇ ਬਾਗ ਵਿੱਚ ਸ਼ਾਂਤਮਈ ਲੋਕਾਂ ਦੇ ਇਕੱਠ ਨੂੰ ਬੰਦੂਕਾਂ ਦੀਆਂ ਗੋਲੀਆਂ ਅਤੇ ਤੋਪਾਂ ਦੇ ਗੋਲਿਆਂ ਨਾਲ ਮੀਂਹ ਵਰ੍ਹਾ ਕੇ ਵਿਸਾਖੀ ਨੂੰ ਖੂਨੀ ਕਰ ਦਿੱਤਾ। ਅੱਜ ਸੌ ਸਾਲ ਬਾਅਦ ਵੀ ਲੋਕ ਅੰਗਰੇਜ਼ਾਂ ਦੀ ਦਰਿੰਦਗੀ ਨੂੰ ਨਹੀਂ ਭੁੱਲ ਸਕੇ। ਉਸ ਵਿਸਾਖੀ ਨੂੰ ਹਜ਼ਾਰਾਂ ਨਿਹੱਥੇ ਅਤੇ ਸ਼ਾਂਤ ਬੈਠੇ ਲੋਕ ਸ਼ਹੀਦ ਹੋ ਗਏ। ਉਸ ਦਰਿੰਦਗੀ ਦਾ ਬਦਲਾ ਸਰਦਾਰ ਊਧਮ ਸਿੰਘ ਨੇ ਇੰਗਲੈਂਡ ਜਾ ਕੇ ਲਿਆ।

ਵਿਸਾਖੀ ਦਾ ਬਹੁਤਾ ਸਬੰਧ ਪੰਜਾਬ, ਹਰਿਆਣਾ ਅਤੇ ਹਿਮਾਚਲ ਨਾਲ ਹੈ। ਕਿਉਂਕਿ ਇਹ ਪਹਿਲਾਂ ਪੰਜਾਬ ਦਾ ਹੀ ਹਿੱਸਾ ਹੁੰਦੇ ਸਨ। ਪੰਜਾਬ ਤੋਂ ਬਾਹਰ ਜਿੱਥੇ ਵੀ ਪੰਜਾਬੀ, ਖਾਸ ਕਰ ਕੇ ਸਿੱਖ ਵਸਦੇ ਹਨ, ਵਿਸਾਖੀ ਬਹੁਤ ਹੀ ਉਤਸ਼ਾਹ ਨਾਲ ਮਨਾਈ ਜਾਂਦੀ ਹੈ। ਅਫਸੋਸ ਇਸ ਗੱਲ ਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਵਿਸਾਖੀ ਮੇਲੇ ਜੋ ਸੰਦੇਸ਼ ਦਿੱਤਾ ਸੀ, ਸਿੰਘ ਸਜਣ ਦਾ, ਬਾਣੀ ਅਤੇ ਬਾਣੇ ਨਾਲ ਜੁੜਣ ਦਾ, ਉਸ ਨੂੰ ਅਸੀਂ ਭੁਲਾਈ ਜਾ ਰਹੇ ਹਾਂ। ਭੁਲਾ ਹੀ ਨਹੀਂ ਦਿੱਤਾ ਸਗੋਂ ਸਾਡੇ ਬੱਚੇ ਸਿੱਖੀ ਤੋਂ ਦੂਰ ਜਾ ਰਹੇ ਹਨ। ਕੇਸ ਕਤਲ ਕਰਵਾਉਣ ਵਿੱਚ ਆਪਣੀ ਸ਼ਾਨ ਸਮਝਦੇ ਹਨ। ਪੱਗ ਨੂੰ ਜੋ ਇੱਜ਼ਤ ਦਾ ਨਿਸ਼ਾਨ ਹੈ, ਭਾਰ ਸਮਝਣ ਲੱਗ ਪਏ ਹਨ। ਇਹ ਲੋਕ ਭੁੱਲ ਗਏ ਹਨ ਕਿ ਇਨ੍ਹਾਂ ਕੇਸਾਂ ਦੀ ਰੱਖਿਆ ਕਰਦਿਆਂ ਸਿੰਘ ਸੂਰਮੇ ਸ਼ਹੀਦ ਹੋਣ 'ਚ ਮਾਣ ਮਹਿਸੂਸ ਕਰਦੇ ਸਨ। ਤਾਰੂ ਸਿੰਘ ਵਰਗਿਆਂ ਖੋਪਰੀ ਤਾਂ ਲੁਹਾ ਦਿੱਤੀ ਪਰ ਕੇਸ ਕਤਲ ਨਹੀਂ ਹੋਣ ਦਿੱਤੇ।

ਮੈਂ ਜਦੋਂ ਸਰਕਾਰੀ ਅਫ਼ਸਰਾਂ ਅਤੇ ਗਾਉਣ ਵਾਲਿਆਂ ਦੇ ਕੁੱਤੇ ਨੂੰ ਖਾਰਸ਼ ਪਈ ਹੋਣ ਵਰਗੇ ਮੂੰਹ ਦੇਖਦਾ ਹਾਂ ਤਾਂ ਸ਼ਰਮ ਨਾਲ ਸਿਰ ਨੀਵਾਂ ਹੋ ਜਾਂਦਾ ਹੈ, ਗਿਲਾਨੀ ਹੁੰਦੀ ਹੈ ਉਨ੍ਹਾਂ ਵੱਲ ਦੇਖਦਿਆਂ। ਉਨ੍ਹਾਂ ਲੋਕਾਂ ਦੀ ਬੇਹਯਾਈ ਦੇਖੋ, ਉਹ ਬੜੇ ਚੌੜੇ ਹੋ ਕੇ ਕਹਿਣਗੇ ਕਿ ਅਸੀਂ ਸਿੱਖ ਸਰਦਾਰ ਹੁੰਦੇ ਹਾਂ। ਇਨ੍ਹਾਂ ਲੋਕਾਂ ਨੂੰ ਨਾ ਆਪਣੀ ਤੇ ਨਾ ਆਪਣੇ ਅਹੁਦੇ ਦੀ ਕਦਰ ਕਰਨੀ ਆਉਂਦੀ ਹੈ। ਰੱਬ ਖੈਰ ਕਰੇ, ਇਨ੍ਹਾਂ ਲੋਕਾਂ ਨੂੰ ਸਮੱਤ ਦੇਵੇ।

ਮੈਂ ਸਮਝਦਾ ਹਾਂ ਕਿ ਸਰਕਾਰੀ ਨੌਕਰੀ ਵਾਲੇ ਸਿੱਖਾਂ ਲਈ ਇਹ ਸ਼ਰਤ ਲਿਖਤੀ ਹੋਣੀ ਚਾਹੀਦੀ ਹੈ ਕਿ ਉਹ ਜਿੰਨ੍ਹਾਂ ਚਿਰ ਨੌਕਰੀ ਕਰੇਗਾ ਸਾਬਤ ਸਬੂਤ ਸਿੱਖ ਰਹੇਗਾ। ਅਸੀਂ ਵਿਸਾਖੀ ਤਾਂ ਹਰ ਸਾਲ ਮਨਾਉਂਦੇ ਹਾਂ, ਪਰ ਸਾਬਤ ਸਬੂਤ ਕਿਵੇਂ ਰਹੀਏ ਇਸ ਗੱਲ ਉੱਤੇ ਵਿਚਾਰ ਨਹੀਂ ਕਰਦੇ।

ਸੰਪਰਕः 98762-08542

# ਕਿਵੇਂ ਮੋੜ ਲਿਆਈਏ ਗੁੰਮੇ ਹਾਸਿਆਂ ਨੂੰ



*-ਰਾਜਨਦੀਪ ਕੌਰ ਮਾਨ*

'ਹਸਦਿਆਂ ਦੇ ਘਰ ਵਸਦੇ ,' ਕਹਾਵਤ ਅਸੀਂ ਆਮ ਸੁਣਦੇ ਰਹਿੰਦੇ ਹਾਂ। ਪੰਜਾਬੀ ਲੋਕ ਤਾਂ ਹੱਸ ਮੁਖਤਾ ਲਈ ਸੰਸਾਰ ਪ੍ਰਸਿੱਧ ਹਨ। ਕੋਈ ਜ਼ਮਾਨਾ ਸੀ ਜਦ ਟੀਵੀ, ਮੋਬਾਈਲ ਦਾ ਨਾਮ ਨਿਸ਼ਾਨ ਵੀ ਨਹੀਂ ਸੀ। ਲੋਕ ਸੱਥਾਂ ਵਿੱਚ, ਤ੍ਰਿੰਞਣਾਂ, ਤੀਆਂ ਵਿੱਚ ਆਪਸ ਵਿੱਚ ਗੱਲਾਂ ਕਰਦੇ ਤੇ ਹੱਸ ਖੇਡ ਲੈਂਦੇ। ਓਦੋਂ ਤਾਂ ਵਿਆਹ ਵੀ ਬੜੇ ਲੰਮੇ ਚਲਦੇ ਸਨ ਤੇ ਹਾਸੇ ਠੱਠੇ ਦੇ ਬਹਾਨੇ ਬਣੇ ਰਹਿੰਦੇ ਸਨ।ਦਿਲ ਦਿਮਾਗ ਦੀਆਂ ਬਿਮਾਰੀਆਂ ਬਹੁਤ ਘੱਟ ਸਨ।

ਜਿਵੇਂ ਜਿਵੇਂ ਇਨਸਾਨ ਨੇ ਤਰੱਕੀ ਕਰਨੀ ਸ਼ੁਰੂ ਕੀਤੀ, ਲੋਕਾਂ ਨੇ ਸ਼ਹਿਰਾਂ ਵੱਲ ਨੂੰ ਵਹੀਰਾਂ ਘੱਤੀਆਂ। ਇਕ ਮੁਕਾਬਲੇਬਾਜ਼ੀ ਦਾ ਯੁੱਗ ਸ਼ੁਰੂ ਹੋ ਗਿਆ। ਜੰਮਦੇ ਬੱਚਿਆਂ ਨੂੰ ਪੜ੍ਹਾਉਣ ਦੇ ਫਿਕਰ , ਬੱਚਿਆਂ ਨੂੰ ਪੜ੍ਹਾਈ ਦੇ ਸੰਸੇ,ਮਾਪਿਆਂ ਨੂੰ ਖਰਚਿਆਂ ਨੂੰ ਪੂਰਾ ਕਰਨ ਦੀ ਘੋੜ ਦੌੜ,ਉੱਪਰੋ ਮੁਕਾਬਲੇਬਾਜ਼ੀ ।ਕਿਸੇ ਕੋਲ ਸਮਾਂ ਹੀ ਨਹੀਂ ਹੱਸਣ ਖੇਡਣ ਦਾ। ਜਦੋਂ ਦੇ ਜ਼ਿੰਦਗੀ ਵਿਚੋਂ ਹਾਸੇ ਮਨਫੀ ਹੋ ਗਏ ਤਾਂ ਨਾਲ ਹੀ ਬਿਮਾਰੀਆਂ ਨੇ ਸਮਾਜ ਨੂੰ ਘੇਰਾ ਪਾ ਲਿਆ। ਮਾਨਸਿਕ ਰੋਗਾਂ ਦਾ ਪਸਾਰਾ ਹਰ ਘਰ ਵਿੱਚ ਪੈਰ ਪਸਾਰਨ ਲੱਗਾ। ਇਹਨਾਂ ਸਭ ਸਮੱਸਿਆਵਾਂ ਨੂੰ ਭਾਂਪਦੇ ਹੋਏ ਹੀ ਡਾਕਟਰ ਮਦਨ ਕਟਾਰੀਆ ਨੇ 2 ਮਈ 1998 ਨੂੰ ਲੋਕਾਂ ਨੂੰ ਇਕੱਠੇ ਕਰਕੇ ਮਸਨੂਈ ਹਾਸਾ ਹੱਸਣ ਦੀ ਸ਼ੁਰੂਆਤ ਕੀਤੀ।ਇਸ ਦਿਨ ਨੂੰ ਹੀ ਬਾਅਦ ਵਿਚ ਸਾਰੇ ਸੰਸਾਰ ਵਿੱਚ ਲਾਫਟਰ ਡੇ ਦੇ ਤੌਰ ਤੇ ਮਾਨਤਾ ਮਿਲੀ।ਉਸ ਤੋਂ ਬਾਅਦ ਤਾਂ ਵੱਡੇ ਸ਼ਹਿਰਾਂ ਵਿੱਚ ਲਾਫ਼ਰ ਕਲੱਬ ਹੋਂਦ ਵਿੱਚ ਆਉਣ ਲੱਗੇ।ਡਾਕਟਰ ਮਦਨ ਕਟਾਰੀਆ ਦਾ ਤਰਕ ਸੀ ਕਿ ਬੇਸ਼ੱਕ ਤੁਸੀਂ ਮਸਨੂਈ ਹਾਸਾ ਹੱਸੋ, ਇਸ ਨਾਲ ਵੀ ਤੁਹਾਡੇ ਦਿਲ ਤੇ ਦਿਮਾਗ ਨੂੰ ਫਾਇਦਾ ਮਿਲੇਗਾ ਤੇ ਤੁਸੀਂ ਹਲਕਾ ਮਹਿਸੂਸ ਕਰੋਗੇ । ਚੰਡੀਗੜ੍ਹ ਵਰਗੇ ਸ਼ਹਿਰਾਂ ਵਿੱਚ ਸਵੇਰੇ ਸਵੇਰੇ ਪਾਰਕਾਂ ਵਿੱਚ ਲੋਕ ਮਸਨਈ ਹਾਸੇ ਹੱਸ ਕੇ ਦਿਨ ਦੀ ਸ਼ੁਰੂਆਤ ਕਰਨ ਨੂੰ ਚੰਗਾ ਸਮਝਣ ਲੱਗੇ ਹਨ। ਜਦੋਂ ਅਸੀਂ ਅਸਲੀ ਹਾਸੇ ਖੁਦ ਹੀ ਗਵਾ ਦਿੱਤੇ ਤਾਂ ਫਿਰ ਮਸਨੂਈ ਹਾਸੇ ਦਾ ਹੀ ਆਸਰਾ ਲੱਭਿਆ ਜਾ ਰਿਹਾ।

ਅੱਜ ਦੇ ਨਿੱਕੇ ਨਿੱਕੇ ਬੱਚਿਆਂ ਦੇ ਚਿਹਰਿਆਂ ਤੋਂ ਵੀ ਹਾਸਾ ਲੱਭੇ ਨਹੀਂ ਲੱਭਦਾ। ਨੰਨ੍ਹਾ ਬਚਪਨ ਮੁਕਾਬਲੇ ਦੀ ਭਾਵਨਾ ਨੇ ਖੋਹ ਲਿਆ ਹੈ।ਬਚਪਨ ਤੋਂ ਬਾਅਦ ਗੱਲ ਕਰੀਏ ਜਵਾਨੀ ਦੀ ਤਾਂ ਰੁਜ਼ਗਾਰ ਦੀ ਫ਼ਿਕਰ ਨੇ ਨੌਜਵਾਨ ਪੀੜ੍ਹੀ ਨੂੰ ਬੇਹੱਦ ਹਤਾਸ਼ ਤੇ ਨਿਰਾਸ਼ ਕਰ ਦਿੱਤਾ ਹੈ । ਭਾਰੀ ਭਰਕਮ ਫੀਸਾਂ ਭਰ ਭਰ ਕੀਤੀਆਂ ਪੜ੍ਹਾਈਆਂ ਲਿਖਾਈਆਂ ਤੇ ਕਮਾਈਆਂ ਡਿਗਰੀਆਂ ਜਦ ਗੁਜਾਰੇ ਜੋਗੀ ਤਨਖਾਹ ਨਹੀਂ ਦਿਵਾ ਸਕਦੀਆਂ ਤਾਂ ਹੱਸਣਾ ਤਾਂ ਯਾਦ ਵੀ ਨਹੀਂ ਰਹਿੰਦਾ । ਸਾਰੀ ਜਵਾਨੀ ਜ਼ਿੰਦਗੀ ਦੀਆਂ ਲੋੜਾਂ ਥੋੜਾਂ ਨੂੰ ਪੂਰਾ ਕਰਦਿਆਂ ਕਦੋਂ ਨਿਕਲ ਗਈ ,ਬੰਦੇ ਨੂੰ ਉਦੋਂ ਪਤਾ ਚਲਦਾ ,ਜਦੋਂ ਸਿਰ ਦੇ ਵਾਲ ਸਫੇਦੀ ਫੜ ਲੈਂਦੇ ਹਨ ਤੇ ਬੱਚੇ ਅੱਗੋਂ ਬੋਲਣਾ ਸ਼ੁਰੂ ਕਰ ਦਿੰਦੇ ਹਨ। ਮੋਟੇ ਸ਼ੀਸ਼ੇ ਵਾਲੀ ਐਨਕ ਵਿੱਚੋ ਜਦੋਂ ਸ਼ੀਸ਼ੇ ਵਿਚੋਂ ਖੁਦ ਨੂੰ ਨਿਹਾਰਦੇ ਹਨ ਤਾਂ ਸਮਝ ਲੱਗਦੀ ਹੈ ਕਿ ਆਪਣੇ ਹਿੱਸੇ ਦਾ ਹਾਸਾ ਚਿਹਰੇ ਤੋਂ ਕਦੋਂ ਦਾ ਗਵਾ ਲਿਆ। ਉਦੋਂ ਫਿਰ ਹੱਸ ਕੇ ਦੇਖੋ ਤਾਂ ਖੁਦ ਦਾ ਚਿਹਰਾ ਹੀ ਓਪਰਾ ਜਿਹਾ ਦਿਸਦਾ।

ਬੁਢਾਪੇ ਵਿੱਚ ਜਦੋਂ ਬੱਚੇ ਅਣਦੇਖਿਆ ਕਰਕੇ ਕੋਲੋਂ ਲੰਘਣ ਲੱਗ ਜਾਂਦੇ ਹਨ ਤਾਂ ਹਾਸੇ ਦਾ ਖਿਆਲ ਨੇੜੇ ਤੇੜੇ ਵੀ ਨਹੀਂ ਦਿੱਸਦਾ। ਸਾਰੀ ਉਮਰ ਜਿੰਨਾਂ ਲਈ ਕਮਾਈ ਕੀਤੀ ,ਓਹੀ ਜਦੋਂ ਬੇਕਦਰੀ ਕਰਨ ਤਾਂ ਉਸ ਵੇਲੇ ਤਾਂ ਮਸਨੂਈ ਹਾਸਾ ਵੀ ਹੱਸਣ ਨੂੰ ਦਿਲ ਨਹੀਂ ਕਰਦਾ। ਸੋ ਮੇਰਾ ਤਾਂ ਖਿਆਲ ਹੈ ਕਿ ਜੇਕਰ ਆਪਣੇ ਅੰਦਰ ਦੇ ਬਚਪਨੇ ਨੂੰ ਪਹਿਲਾਂ ਹੀ ਮਰਨੋਂ ਬਚਾ ਲਿਆ ਜਾਵੇ,ਥੋੜ੍ਹੀ ਜਿਹੀ ਬੇਪਰਵਾਹੀ ਬਚਾ ਲਈ ਜਾਵੇ, ਖੁਦ ਨੂੰ ਜਿਆਦਾ ਸਮਝਦਾਰ ਤੇ ਰੋਹਬਦਾਰ ਦਿਖਾਉਣ ਵਾਲਾ ਕੀੜਾ ਨਾ ਪਾਲਿਆ ਜਾਵੇ ਤਾਂ ਬਚਪਨ ਵਾਲੀ ਮੁਸਕਾਨ ਸਾਰੀ ਉਮਰ ਕਾਇਮ ਰੱਖੀ ਜਾ ਸਕਦੀ ਹੈ। ਖੁਦ ਵੀ ਹੱਸਦੇ ਰਹਿਣਾ ਤੇ ਦੂਜਿਆਂ ਨੂੰ ਹਸਾਉਣਾ ,ਇਕ ਮਹਾਨ ਗੁਣ ਹੈ।

*ਸੰਪਰਕ- 6239326166*

# ਮੂਰਖ ਤੰਤਰ

–ਲਖਵਿੰਦਰ ਸਿੰਘ ਬਾਜਵਾ

ਵੱਡੀ ਗਿਣਤੀ ਦੇ ਵਿੱਚ ਰਹਿੰਦੇ, ਇੱਕ ਛਪੜੀ ਵਿੱਚ ਡੱਡੂ।
ਜਿਵੇਂ ਟੋਕਰਾ ਭਰ ਕੇ ਸੁੱਟੇ, ਪੀਲੇ ਪੀਲੇ ਲੱਡੂ।
ਐਪਰ ਇੱਕ ਦੂਜੇ ਸੰਗ ਰਹਿੰਦੇ, ਸਾਰੇ ਲੜਦੇ ਖਹਿੰਦੇ।
ਨਾ ਹੀ ਬੰਦ ਜ਼ੁਬਾਨਾਂ ਰੱਖਦੇ, ਨਾ ਹੀ ਟਿਕ ਕੇ ਬਹਿੰਦੇ।
ਏਦਾਂ ਸਭ ਦਾ ਔਖਾ ਹੋਇਆ, ਛਪੜੀ ਅੰਦਰ ਜੀਣਾ।
ਹੋਇਆ ਰੌਲੇ ਰੱਪੇ ਕਰਕੇ, ਮੁਸ਼ਕਿਲ ਖਾਣਾ ਪੀਣਾ।
ਰੱਬ ਜੀ ਅੱਗੇ ਉਹਨਾਂ ਇੱਕ ਦਿਨ, ਫਿਰ ਕੀਤੀ ਅਰਜੋਈ।
ਕਿਰਪਾ ਕਰਕੇ ਸਾਡੇ ਉੱਤੇ, ਰਾਜਾ ਭੇਜੋ ਕੋਈ।
ਸੁਣੀ ਗਈ ਅਰਜੋਈ ਰੱਬ ਨੇ, ਦਿੱਤੇ ਆਣ ਦਿਦਾਰੇ।
ਇਹ ਵੇਖ ਕੇ ਨਾਲ ਖੁਸ਼ੀ ਦੇ, ਨੱਚਣ ਲੱਗੇ ਸਾਰੇ।
ਰੱਬ ਜੀ ਕਿਹਾ ਕਿ ਰਾਜਾ ਥਾਪੋ, ਆਪਣੇ ਵਿੱਚੋਂ ਕੋਈ।
ਰਾਜ ਬੇਗਾਨੇ ਹੇਠਾਂ ਮਿਲਣੀ, ਔਖੀ ਹੁੰਦੀ ਢੋਈ।
ਸਾਰੇ ਇੱਕੋ ਸੁਰ ਵਿੱਚ ਬੋਲੇ, ਸੁਣਿਓ ਅਰਜ ਹਮਾਰੀ।
ਸਾਡੇ ਵਿੱਚੋਂ ਰਾਜ ਕਰਨ ਦਾ, ਨਹੀਂ ਕੋਈ ਅਧਿਕਾਰੀ।
ਰਾਜਾ ਕੋਈ ਹੋਰ ਬਣਾਓ, ਰਾਜ ਕਰੇ ਜੋ ਚੰਗਾ।
ਤਾ ਕਿ ਹੋਵੇ ਫੇਰ ਕਦੇ ਨਾ, ਛਪੜੀ ਅੰਦਰ ਦੰਗਾ।
ਰੱਬ ਜੀ ਨੇ ਇੱਕ ਮੋਟੀ ਲੱਕੜ, ਛਪੜੀ ਵਿੱਚ ਟਿਕਾਈ,
ਆਖਣ ਲੱਗੇ ਇਹ ਰਾਜਾ ਹੁਣ, ਰਾਜ ਕਰੇਗਾ ਭਾਈ।
ਕੁਝ ਦਿਨ ਬੀਤੇ ਚੁੱਪ ਚੁਪੀਤੇ, ਦੂਰ ਦੂਰ ਹੋ ਬਹਿੰਦੇ।
ਪਤਾ ਨਹੀ ਰਾਜਾ ਕੀ ਆਖੂ, ਤੱਕ ਤੱਕ ਰਹਿਣ ਤਰਹਿੰਦੇ।
ਐਪਰ ਕਿਓਂ ਹਿੱਲੇ ਨਾ ਜੁੱਲੇ, ਸੋਚਣ ਸਾਡਾ ਰਾਜਾ,
ਭੇਦ ਲੈਣ ਲਈ ਨੇੜੇ ਹੋ ਕੇ, ਲੱਗੇ ਕਰਨ ਅਵਾਜਾ।
ਜਦ ਕੋਈ ਕਿਰਿਆ ਨਾ ਉਸ ਕੀਤੀ, ਚੜ੍ਹ ਬੈਠੇ ਉਸ ਉੱਤੇ।
ਮਾਰ ਟਪੂਸੀ ਕੁੱਦਣ ਲੱਗੇ, ਕੁਝ ਉੱਤੇ ਚੜ੍ਹ ਸੁੱਤੇ।
ਸੋਚਣ ਲੱਗੇ ਕੈਸਾ ਰਾਜਾ, ਚੰਗਾ ਬੁਰਾ ਨਾ ਆਖੇ,
ਦੰਡ ਕਿਸੇ ਨੂੰ ਦੇਵੇ ਨਾਹੀਂ, ਨਾ ਕੁਝ ਮੁੱਖੋਂ ਭਾਖੇ।
ਤੱਕ ਉਹਨਾਂ ਨੇ ਰੱਬ ਜੀ ਅੱਗੇ, ਫੇਰ ਬੇਨਤੀ ਕੀਤੀ,
ਇਹ ਰਾਜਾ ਮਨਜ਼ੂਰ ਨਾ ਸਾਨੂੰ, ਜੋ ਜਾਣੇ ਨਾ ਨੀਤੀ।
ਰਾਜਾ ਕੋਈ ਹੋਰ ਬਣਾਓ, ਹੋਵੇ ਖਰਵਾ ਝਾਵਾਂ।
ਦਵੇ ਸ਼ਰਾਰਤੀਆਂ ਨੂੰ ਜਿਹੜਾ, ਮੌਕਾ ਵੇਖ ਸਜਾਵਾਂ।
ਰੱਬ ਜੀ ਨੇ ਇੱਕ ਬਗਲਾ ਘੱਲਿਆ, ਚਿੱਟਾ ਚਿੱਟਾ ਸੋਹਣਾ।
ਵੇਖ ਵੇਖ ਡੱਡੂ ਖੁਸ਼ ਹੋਏ, ਰਾਜਾ ਹੈ ਮਨਮੋਹਣਾ।
ਐਪਰ ਆਉਂਦੇ ਸਾਰ ਓਸ ਨੇ, ਖ਼ੂਬ ਕਲਾ ਵਰਤਾਈ,
ਜਿਹੜਾ ਡੱਡੂ ਕਰੇ ਸ਼ਰਾਰਤ, ਫੜ ਫੜ ਜਾਵੇ ਖਾਈ।
ਲੱਗੇ ਡੱਡੂ ਘਟਣ ਰੋਜ਼ਾਨਾ, ਆਖਣ ਡਾਢੇ ਫੱਸੇ।
ਸੋਚਣ ਬੈਠੇ ਹੁਣ ਕੀ ਕਰੀਏ, ਚਿੰਤਾ ਵਿੱਚ ਗਰੱਸੇ।
ਇਹ ਵੇਖ ਕੇ ਰੱਬ ਜੀ ਅੱਗੇ, ਹੋਏ ਫੇਰ ਸਵਾਲੀ।
ਇਹ ਰਾਜਾ ਤਾ ਥੋੜ੍ਹੇ ਚਿਰ ਵਿੱਚ,
ਛਪੜੀ ਕਰ ਦਊ ਖਾਲੀ।
ਰੱਬ ਜੀ ਦਿੱਤਾ ਤੁਸਾਂ ਅਸਾਨੂੰ, ਕੈਸਾ ਜਾਲਮ ਰਾਜਾ।
ਜਿਹੜਾ ਰੋਜ ਨਿਆਂ ਦੇ ਨਾਂ ਤੇ, ਪਿਆ ਬਣਾਵੇ ਖਾਜਾ।
ਇਸ ਤੋਂ ਚੰਗਾ ਸੀ ਕਿ ਰਾਜਾ, ਆਪਣਾ ਆਪ ਬਣਾਉਂਦੇ।
ਮੰਨ ਲੈਂਦੇ ਜੇ ਬਾਤ ਤੁਹਾਡੀ, ਨਾ ਏਦਾਂ ਪਛਤਾਉਂਦੇ।
ਫਿਰ ਉਹਨਾਂ ਨੇ ਆਪਣੇ ਵਿੱਚੋਂ, ਰਾਜਾ ਯੋਗ ਬਣਾਇਆ।
ਛਪੜੀ ਅੰਦਰ ਸ਼ਾਂਤੀ ਹੋਈ, ਤੇ ਸਭਨਾਂ ਸੁਖ ਪਾਇਆ।
ਬੱਚਿਓ ਇਹ ਕਹਾਣੀ ਸਭ ਨੂੰ ਏਹੋ ਬਾਤ ਸਿਖਾਵੇ।
ਗਣਤੰਤਰ ਹੀ ਸਭ ਤੋਂ ਚੰਗਾ, ਸਭ ਦੇ ਮਨ ਨੂੰ ਭਾਵੇ।
ਰਾਜ ਬਾਜਵਾ ਸਦਾ ਬੇਗਾਨਾ, ਜੀਵਨ ਨਰਕ ਬਣਾਵੇ।
ਭੇਦ ਕੌਮ ਨਾ ਜਾਣੇ ਜੋ ਇਹ, ਸਦ ਸੰਤਾਪ ਹੰਡਾਵੇ।

ਸੰਪਰਕ– 9416734506
9729608492

## ਸਪਸ਼ਟੀਕਰਨ

ਵਰਿਆਮ ਦੇ ਮਾਰਚ ਅੰਕ 'ਚ 5 ਸਫੇ ਤੇ ਜਲੰਧਰ ਦੇ ਡੀ.ਸੀ. (ਸਾਲ 2017) ਦਾ ਨਾਂ ਗਲਤੀ ਨਾਲ ਸ੍ਰੀ ਵਰਿੰਦਰ ਸਿੰਗਲਾ ਲਿਖਿਆ ਗਿਆ ਹੈ। ਉਹਨਾਂ ਦਾ ਨਾਂ ਸ੍ਰੀ ਵਰਿੰਦਰ ਕੁਮਾਰ ਸ਼ਰਮਾ ਹੈ। ਕਿਰਪਾ ਕਰਕੇ ਇਸ ਨੂੰ ਸ੍ਰੀ ਵਰਿੰਦਰ ਕੁਮਾਰ ਸ਼ਰਮਾ ਹੀ ਪੜ੍ਹਿਆ ਜਾਵੇ। —ਧੰਨਵਾਦ

# ਤੇਰਾ ਮੇਰਾ ਰਿਸ਼ਤਾ

– ਸੁਖਮੀਤ ਕੌਰ ਚੀਮਾਂ

ਦੁਨੀਆਂ ਬਣਾਉਣ ਵਾਲਿਆ,
ਕਿਵੇਂ ਭੁੱਲਾਂ ਤੈਨੂੰ..
ਚਾਹ ਕੇ ਵੀ ਭੁੱਲ ਨਹੀਂ ਸਕਦੀ,
ਤੇ ਭੁੱਲਣਾ ਚਾਹੁੰਦੀ ਵੀ ਨਹੀਂ।
ਕਿਉਂਕਿ ਮਾਂ-ਬਾਪ,ਭੈਣ ਭਰਾਵਾਂ ਵਾਂਗ,
ਪਰਿਵਾਰ ਦਾ ਜੀਅ ਹੀ ਲੱਗਦਾ ਏਂ...
ਤੇ ਪਰਿਵਾਰ ਦੇ ਜੀਅ,
ਭੁਲਾਏ ਨਹੀਂ ਜਾਂਦੇ।
ਲੱਖਾਂ ਰੋਸੇ ਹੋਣ ਤੇ ਵੀ,
ਮੁਸੀਬਤਾਂ ਆਉਣ ਤੇ ਵੀ,
ਛੱਡੇ ਨਹੀਂ ਜਾਂਦੇ ਸਗੋਂ...
ਰੋਸੇ ਤੇ ਮੁਸੀਬਤਾਂ,
ਹੋਰ ਵੀ ਡੂੰਘੇ ਕਰ ਜਾਂਦੇ ਨੇ ਰਿਸ਼ਤਿਆਂ ਨੂੰ।
ਇਸੇ ਤਰ੍ਹਾਂ ਹੀ ਸ਼ਾਇਦ,
ਤੇਰਾ ਤੇ ਮੇਰਾ ਰਿਸ਼ਤਾ ਏ।
ਮਾਂ ਨਾਲ ਜੇਕਰ ਰੁੱਸ ਜਾਵਾਂ,
ਲੱਗਦਾ ਏ ਜਿਵੇਂ ਰੱਬ ਰੁੱਸ ਗਿਆ ਹੋਵੇ...
ਪਿਉ ਜੇਕਰ ਝਿੜਕ ਦੇਵੇ ਮੇਰੇ ਹੀ ਭਲੇ ਲਈ,
ਲੱਗੇ ਜਿਵੇਂ ਰੱਬ ਆ ਗਿਆ ਹੋਵੇ ਧਰਤੀ ਤੇ,
ਰਾਹਵਾਂ ਰੁਸ਼ਨਾਉਣ ਲਈ...
ਰੱਖੜੀ ਜਦੋਂ ਬੰਨ੍ਹਾਂ ਮੈਂ ਆਪਣੇ ਵੀਰ ਨੂੰ,
ਲੱਗੇ ਜਿਵੇਂ ਨਾਨਕ ਹੀ ਬੈਠਾ ਹੋਵੇ ਸਾਹਵੇਂ,
ਮੇਰੇ ਹੀ ਵੀਰ ਦੇ ਰੂਪ ਵਿੱਚ।
ਭੈਣ ਨਾਲ ਜਦੋਂ ਦੁੱਖ-ਸੁੱਖ ਕਰਾਂ ਕਦੇ ਸਾਂਝਾ,
ਤਾਂ ਵੀ ਤੂੰ ਆਪ ਹੀ ਬੈਠ ਜਾਣੈ ਹੌਂਸਲਾ ਦੇਣ ਨੂੰ।
ਪਤੀ ਨਾਲ ਮਿਲਕੇ ਜਦੋਂ ਗ੍ਰਹਿਸਤ ਦੀ ਗੱਡੀ ਚਲਦੀ ਏ,
ਤੂੰ ਹੀ ਤਾਂ ਸਭ ਤੋਂ ਮਜਬੂਤ ਪਹੀਆ ਬਣਦਾ ਏਂ,
ਪਰਿਵਾਰ ਮੇਰੇ ਦੀ ਗੱਡੀ ਦਾ...
ਬੱਚਿਆਂ ਨੂੰ ਵੀ ਜੇ ਕਦੇ ਝਿੜਕ ਦੇਵਾਂ,
ਤੇ ਰੁੱਸ ਕੇ ਨਾ ਬੋਲਣ ਉਹ ਮੇਰੇ ਨਾਲ,
ਡਰ ਜਾਂਦੀ ਹਾਂ ਓਦੋਂ ਬਹੁਤ...
ਰੱਬ ਦਾ ਰੂਪ ਨੇ...
ਕਿਤੇ ਬਹੁਤਾ ਨਾ ਰੁੱਸ ਜਾਣ,
ਤੇ ਝੱਟ ਹੀ ਬੁਲਾ ਲੈਂਦੀ ਹਾਂ ਉਹਨਾਂ ਨੂੰ।
ਜਦੋਂ ਕਦੇ ਉਦਾਸ ਹੋ ਜਾਵੇ ਮਨ ਬਹੁਤਾ,
ਤੇਰਾ ਨਾਂ ਲਈਏ ਤੇ ਉਦਾਸੀ ਖੁਸ਼ੀ ਬਣ ਜਾਂਦੀ ਏ...
ਤੇ ਖੁਸ਼ ਵੀ ਹੋ ਜਾਈਏ ਬਹੁਤਾ ਜੇ ਕਦੇ,
ਤਾਂ ਸਬਰ ਵੀ ਤੂੰ ਹੀ ਬਖਸ਼ਦਾ ਏਂ..
ਸਾਰੀ ਦੁਨੀਆਂ ਤੋਂ ਨੇੜੇ ਸਿਰਫ ਤੂੰ ਹੀ ਲੱਗਦਾ ਏ,
ਜੀਵਨ ਦੇ ਹਰ ਮੋੜ ਤੇ ਨਾਲ ਖੜੋਤਾ ਏਂ,
ਖੜੋਤਾ ਹੀ ਰਹੀਂ..
ਦੁੱਖ-ਦਰਦ ਵੇਲੇ ਬਾਂਹ ਫੜਦਾ ਏਂ,
ਫੜਦਾ ਹੀ ਰਹੀਂ
ਰਾਹਵਾਂ ਰੁਸ਼ਨਾਉਂਦਾ ਹੀ ਰਹੀ

***ਸੰਪਰਕ-98124-58568***

## ਮਾਂ ਦੀ ਮਮਤਾ

***-ਰਾਜਵਿੰਦਰ ਕੌਰ***

"ਵੇ ਮਾਰ ਨਾ ਦਿਓ ਜੇ ,ਜਾਏਖਣਿਆ ਦਿਉ
ਰੱਬ ਦਾ ਜੀਅ ਐ"
ਦਰਵਾਜ਼ੇ ਵਿੱਚ ਚਿੜ੍ਹੀਆਂ ਦੇ ਪਾਏ ਆਲ੍ਹਣੇ ਵਿੱਚੋਂ ਡਿੱਗੇ ਬੋਟ ਨੂੰ ਬਚਾਉਂਦਿਆਂ
ਚਰਖਾ ਕੱਤਦੀ ਬੇਬੇ ਬੋਟ ਦੇ ਦੁਆਲੇ ਹੋਏ ਜਵਾਕਾਂ ਵੱਲ੍ਹ ਨੂੰ ਭੱਜਦੀ ਬੋਲੀ,
"ਵਾਖਰੂ !ਆਲ੍ਹਣੇ 'ਚੋ ਡਿੱਗੇ ਵੀ ਕਦੇ ਬਚੇ ਆ ਭਲਾ ??"
ਚਿੜੀ ਜੋਰ-ਸ਼ੋਰ ਨਾਲ ਚਿੜ੍ਹ-ਚਿੜ੍ਹ ਕਰ ਰਹੀ ਸੀ ,
ਬੇਵੱਸ , ਕਦੇ ਐਧਰ ਨੂੰ ਉੱਡਦੀ ,ਕਦੇ ਦੂਜੇ ਪਾਸੇ ਨੂੰ ਭੱਜਦੀ ,ਮਾਂ ਦਾ ਮੋਹ
ਤੜਫ਼ਾ ਰਿਹਾ ਸੀ , ਬੱਚੇ ਨੂੰ ਬਚਾਉਣ ਲਈ।
"ਭਲਾ !ਐਨਾਂ ਨੇ ਕਿਹੜਾ ਕਮਾਈ ਖਾਣੀ ਐ ਜੁਵਾਕਾਂ ਦੀ !
ਵਿਚਾਰੀਆਂ ਜਿਉਣ ਜੋਗੀਆਂ ਨੇ ,
ਉੱਡੀਆਂ ਫਿਰਦੀਆਂ ਸਾਰਾ ਦਿਨ ਚੋਗ ਚੁਗਾਉਂਦੀਆਂ ਬੋਟਾਂ ਨੂੰ ..!
ਕਦੇ ਵਿਚਾਰੀਆਂ ਦੀ ਧੌਣ ਲਹਿ ਜਾਂਦੀ ਐ ਪੱਖੇ ਵਿੱਚ ਵੱਜ ਕੇ,
ਕਦੇ ਗਰਮੀ ਨਾਲ ਫੁੜਕ ਕੇ ਡਿੱਗ ਪੈਂਦੀਆਂ .. ਬਸ
ਰੱਬ ਨੇ ਆਹ੍ਹਰੇ ਲਾਏ ਐ , ਸਭ ਜੀਆ ਜੰਤ !
ਜੇ ਆਹ ਜਵਾਕਾਂ ਦਾ
ਮਿੱਠਾ ਮੋਹ ਨਾ ਪਾਉਂਦਾ ,
ਤਾਂ ਫਿਰ ਧਰਤੀ ਤੇ ਜੀਵ ਪਰਿੰਦਾ ਕਾਹਦਾ ਹੋਣਾ ਸੀ ..?"
ਬੇਬੇ ਬੋਲਦੀ ਗਈ,
ਨਾਲੇ ਡਿੱਗੇ ਬੋਟ ਨੂੰ ਚੁੱਕ ਕੇ ਦਰਵਾਜ਼ੇ ਦੇ ਵਿੱਚ ਬਣੇ ਆਲੇ ਵਿੱਚ ਰੱਖ ਦਿੱਤਾ।
ਭਾਵੇਂ ਉਦੋਂ ਸਮਝਾ ਛੋਟੀਆਂ ਸਨ ਪਰ ਮਾਂ ਅਤੇ ਮਾਂ ਦੀ ਮਮਤਾ ਅਤੇ ਰੱਬ ਦੀ
ਹੋਂਦ ਦੇ ਅਰਥ ਬੇਬੇ ਦੇ ਬੋਲਾਂ ਨੇ ਚੰਗੀ ਤਰ੍ਹਾਂ ਸਮਝਾ ਦਿੱਤੇ ਸਨ।

**ਸੰਪਰਕ- 84376-27801**



# ਨਾਮਧਾਰੀ ਹਾਕੀ ਟੀਮ ਦੀ ਦਾਸਤਾਨ

*-ਭਜਨ ਸਿੰਘ*

ਸੰਨ 2006 ਈ. ਵਿੱਚ ਸੀਨੀਅਰ ਨੈਸ਼ਨਲ ਵਿੱਚ ਨਾਮਧਾਰੀ ਟੀਮ ਬਹੁਤ ਵਧੀਆ ਖੇਡ ਰਹੀ ਸੀ। ਲੀਗ ਤੱਕ ਨਾਮਧਾਰੀ ਟੀਮ ਜੇਤੂ ਬਣੀ ਰਹੀ। ਸੁਪਰ ਲੀਗ ਦੇ ਮੈਚ ਜਲੰਧਰ ਹੋਣੇ ਸਨ। ਨਾਮਧਾਰੀ ਇਲੈਵਨ, ਪੰਜਾਬ ਤੇ ਇੰਡੀਅਨ ਏਅਰ ਲਾਈਨਜ਼ ਦੀਆਂ ਟੀਮਾਂ ਇੱਕ ਪੂਲ ਵਿੱਚ ਆ ਗਈਆਂ। ਇਹਨਾਂ ਵਿੱਚੋਂ ਇੱਕ ਟੀਮ ਸੈਮੀਫਾਈਨਲ ਵਿੱਚ ਜਾਣੀ ਸੀ। ਨਾਮਧਾਰੀ ਟੀਮ ਦੇ ਖਿਡਾਰੀ ਹਾਕੀ ਸੰਬੰਧੀ ਸਮਾਨ ਲੈਣ ਲਈ ਖੇਡ ਮਾਰਕੀਟ ਗਏ। ਉੱਥੇ ਹਾਕੀਆਂ ਬਣਾਉਣ ਵਾਲੀ ਇੱਕ ਕੰਪਨੀ ਦੇ ਮਾਲਕ ਨੇ ਨਾਮਧਾਰੀ ਖਿਡਾਰੀਆਂ ਨੂੰ ਟਿੱਚਰ ਕਰਦਿਆਂ ਕਿਹਾ- "ਤੁਹਾਨੂੰ ਤੇ ਬਹੁਤ ਸੌਖਾ ਪੂਲ ਮਿਲ ਗਿਐ।" ਦਰਅਸਲ ਇਹ ਸਭ ਤੋਂ ਔਖਾ ਪੂਲ ਸੀ। ਪੰਜਾਬ ਦੀ ਟੀਮ ਵਿੱਚ ਪੰਜਾਬ ਦੇ ਸਾਰੇ ਉਲੰਪੀਅਨ ਤੇ ਅੰਤਰਰਾਸ਼ਟਰੀ ਖਿਡਾਰੀ ਖੇਡ ਰਹੇ ਸਨ ਅਤੇ ਇੰਡੀਅਨ ਏਅਰ ਲਾਈਨਜ਼ ਦੀ ਟੀਮ ਵਿੱਚ ਦੱਖਣ ਦੇ ਸੋਲ੍ਹਾਂ ਦੇ ਸੋਲ੍ਹਾਂ ਖਿਡਾਰੀ ਅੰਤਰ ਰਾਸ਼ਟਰੀ ਸਨ। ਉਸਦੇ ਕਹਿਣ 'ਤੇ ਨਾਮਧਾਰੀ ਖਿਡਾਰੀਆਂ ਨੇ ਜਵਾਬ ਦਿੱਤਾ ਕਿ "ਪੰਜਾਬ ਤੇ ਏਅਰ ਲਾਈਨਜ਼ ਦੇ ਖਿਡਾਰੀਆਂ ਨੇ ਕਿਹੜਾ ਉੱਡ ਕੇ ਲੰਘ ਜਾਣਾ ਹੈ? ਪੰਜਾਬੀ ਦੀ ਕਹਾਵਤ ਹੈ- ਭੱਜਦਿਆਂ ਨੂੰ ਵਾਹਨ ਇੱਕੋ ਜਿਹੇ।" ਨਾਮਧਾਰੀ ਖਿਡਾਰੀ ਹੌਂਸਲੇ ਵਿੱਚ ਸਨ। ਉਹੀ ਗੱਲ ਹੋਈ ਨਾਮਧਾਰੀ ਟੀਮ ਨੇ ਪੰਜਾਬ ਤੇ ਇੰਡੀਅਨ ਏਅਰ ਲਾਈਨਜ਼ ਦੀਆਂ ਟੀਮਾਂ ਨੂੰ ਹਰਾ ਕੇ ਸੈਮੀਫਾਈਨਲ ਵਿੱਚ ਥਾਂ ਪੱਕੀ ਕੀਤੀ। ਇਸ ਟੂਰਨਾਮੈਂਟ ਦੌਰਾਨ ਸ. ਪਰਗਟ ਸਿੰਘ (ਪ੍ਰਸਿੱਧ ਹਾਕੀ ਖਿਡਾਰੀ) ਨੇ ਨਾਮਧਾਰੀਆਂ ਦੀ ਖੇਡ ਵੇਖ ਕੇ ਉਹਨਾਂ ਦੀ ਖੂਬ ਪ੍ਰਸੰਸ਼ਾ ਕੀਤੀ ਸੀ।

ਸੰਨ 2009 ਈ. ਵਿੱਚ ਸਰੀ ਕੱਪ ਕਨੇਡਾ ਵਿੱਚ ਸ਼ਮੂਲੀਅਤ ਕਰਨ ਲਈ ਨਾਮਧਾਰੀ ਟੀਮ ਟੂਰਨਾਮੈਂਟ ਤੋਂ ਕੁਝ ਕੁ ਦਿਨ ਪਹਿਲਾਂ ਹੀ ਸਰੀ (ਵੈਨਕੂਵਰ) ਪਹੁੰਚ ਗਈ। ਪ੍ਰਬੰਧਕਾਂ ਨੇ ਟੂਰਨਾਮੈਂਟ ਤੋਂ ਪਹਿਲਾਂ ਨਾਮਧਾਰੀ ਟੀਮ ਦਾ ਮੈਚ ਕਨੇਡਾ ਦੀ ਨੈਸ਼ਨਲ ਟੀਮ ਨਾਲ ਰੱਖ ਲਿਆ। ਕਨੇਡਾ ਟੀਮ ਦਾ ਪਿਛਲੇ ਇੱਕ ਮਹੀਨੇ ਤੋਂ ਕੈਂਪ ਲੱਗਾ ਹੋਇਆ ਸੀ। ਨਾਮਧਾਰੀ ਟੀਮ ਆਫ ਸੀਜ਼ਨ ਤੋਂ ਬਾਅਦ ਸਿੱਧੀ ਕਨੇਡਾ ਪਹੁੰਚੀ ਸੀ। ਕਨੇਡਾ ਦੀ ਟੀਮ ਨੇ ਨਾਮਧਾਰੀ ਟੀਮ ਨੂੰ 5-3 ਨਾਲ ਹਰਾਇਆ। ਇਸ ਤੋਂ ਬਾਅਦ ਨਾਮਧਾਰੀ ਟੀਮ ਦੇ ਖਿਡਾਰੀਆਂ ਨੇ ਫੈਸਲਾ ਕੀਤਾ ਕਿ ਟੂਰਨਾਮੈਂਟ ਵਿੱਚ ਅਜੇ ਕੁਝ ਦਿਨ ਬਾਕੀ ਹਨ, ਆਪਾਂ ਪ੍ਰੈਕਟਿਸ ਕਰਕੇ ਸਾਰੇ ਫਿੱਟ ਹੋਈਏ ਤਾਂ ਕਿ ਟੂਰਨਾਮੈਂਟ ਵਿੱਚ ਨਾਮਧਾਰੀ ਟੀਮ ਵਧੀਆ ਖੇਡੇ, ਬੇਇੱਜ਼ਤੀ ਨਾ ਹੋਵੇ। ਹਰ ਰੋਜ਼ ਸਵੇਰੇ-ਸ਼ਾਮ ਖਿਡਾਰੀ ਪ੍ਰੈਕਟਿਸ ਨੂੰ ਜੁੱਟ ਪਏ।

ਇੱਕ ਦਿਨ ਪ੍ਰੈਕਟਿਸ ਕਰਦਿਆਂ ਹਾਕੀ ਗੇਂਦ ਜਾਲੀ ਤੋਂ ਬਾਹਰ ਚਲੀ ਗਈ। ਨਾਮਧਾਰੀ ਖਿਡਾਰੀ ਕਰਮਜੀਤ ਸਿੰਘ (ਕਰਮਾ) ਬਾਲ ਚੁੱਕਣ ਲਈ ਜਾਲੀ ਟੱਪ ਕੇ ਜਾਣ ਲੱਗਾ ਤਾਂ ਜਾਲੀ ਤੋਂ ਬਾਹਰ ਦੋ ਬਜ਼ੁਰਗ ਸੈਰ ਕਰ ਰਹੇ ਸਨ। ਉਨ੍ਹਾਂ ਕਿਹਾ- "ਕਾਕਾ! ਰਹਿਣ ਦੇ, ਅਸੀਂ ਫੜਾ ਦੇਂਦੇ ਹਾਂ। ਤੁਸੀਂ ਏਥੇ ਜਿੱਤ ਨਹੀਂ ਸਕਦੇ (ਉਨ੍ਹਾਂ ਨੇ ਕਨੇਡਾ ਵਾਲਾ ਮੈਚ ਵੇਖਿਆ ਸੀ)। ਲੱਗਦਾ ਤੁਸੀਂ ਪਹਿਲੀ ਵਾਰ ਬਨਾਉਟੀ ਘਾਹ ਦੇ ਮੈਦਾਨ 'ਤੇ ਖੇਡ ਰਹੇ ਓ, ਇਹ ਗੋਰੇ ਤੁਹਾਡੇ ਤੋਂ ਫੜੇ ਨਹੀਂ ਜਾਣੇ ਕਿਉਂਕਿ ਭਾਰਤ ਵਿੱਚ ਬਨਾਉਟੀ ਘਾਹ ਵਾਲੇ ਮੈਦਾਨ ਬਹੁਤ ਘੱਟ ਹਨ।"

ਕਰਮਜੀਤ ਸਿੰਘ ਕਹਿੰਦਾ- ਮੈਨੂੰ ਬਾਬੇ ਦੀ ਗੱਲ ਵਿੱਚੋਂ ਚਿੰਤਾ ਵੀ ਜਾਪੀ ਤੇ ਟਿੱਚਰ ਵੀ। ਨਾਮਧਾਰੀ ਖਿਡਾਰੀਆਂ ਨੇ ਆਪਸ ਵਿੱਚ ਸਲਾਹ ਕਰਕੇ, ਕੰਮ ਕਰਦੇ ਮੁੰਡਿਆਂ ਨੂੰ ਵੀ ਛੁੱਟੀਆਂ ਕਰਾ, ਲਗਨ ਨਾਲ ਪ੍ਰੈਕਟਿਸ ਸ਼ੁਰੂ ਕਰ ਦਿੱਤੀ। ਥੋੜ੍ਹੇ ਹੀ ਦਿਨਾਂ ਬਾਅਦ ਹੋਣ ਵਾਲੇ ਸਰੀ ਕੱਪ ਵਿੱਚ ਨਾਮਧਾਰੀ ਟੀਮ ਨੇ ਐਸਾ ਪ੍ਰਦਰਸ਼ਨ ਕੀਤਾ ਕਿ ਦੇਸ਼ਾਂ-ਵਿਦੇਸ਼ਾਂ ਤੋਂ ਆਈਆਂ ਟੀਮਾਂ ਨੂੰ ਨਾਮਧਾਰੀਆਂ ਤੋਂ ਹਾਰ ਸਵੀਕਾਰ ਕਰਨੀ ਪਈ। ਅਖੀਰ ਨਾਮਧਾਰੀ ਟੀਮ ਟੂਰਨਾਮੈਂਟ ਦੀ ਜੇਤੂ ਰਹੀ। ਉਹ ਬਾਬੇ ਜਿਹੜੇ ਕੁਝ ਦਿਨ ਪਹਿਲਾਂ ਸੈਰ ਕਰਦਿਆਂ ਟਿੱਚਰ ਕਰ ਗਏ ਸੀ। ਨਾਮਧਾਰੀ ਟੀਮ ਦੀ ਖੇਡ ਵੇਖ ਕੇ ਬਹੁਤ ਖੁਸ਼ ਹੋਏ, ਹੋਰ ਸਾਥੀਆਂ ਨੂੰ ਨਾਲ ਲੈ ਕੇ ਸਾਰੀ ਟੀਮ ਨੂੰ ਵਧਾਈ ਦੇਣ ਆਏ ਤੇ ਕਹਿਣ ਲਗੇ-ਸ਼ਾਬਾਸ਼ ਮੁੰਡਿਓ! ਟੂਰਨਾਮੈਂਟ 'ਚ ਤੁਸਾਂ ਗੋਰੇ ਨਹੀਂ ਚੱਲਣ ਦਿੱਤੇ। ਨਾਮਧਾਰੀ ਖਿਡਾਰੀਆਂ ਨੇ ਉਹਨਾਂ ਬਾਬਿਆਂ ਨੂੰ ਦੱਸਿਆ ਕਿ ਇਹੋ ਜਿਹਾ ਬਣਾਉਟੀ ਘਾਹ ਵਾਲਾ ਮੈਦਾਨ ਸਾਡੇ ਪਿੰਡ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਲੱਗਾ ਹੋਇਆ ਹੈ। ਅਸੀਂ ਵੀ ਉੱਥੇ ਹੀ ਪ੍ਰੈਕਟਿਸ ਕਰਦੇ ਹਾਂ। ਇਹ ਸੁਣ ਬਾਬੇ ਬਹੁਤ ਹੈਰਾਨ ਹੋਏ ਤੇ ਨਾਮਧਾਰੀਆਂ ਦੀ ਹਾਕੀ ਖੇਡ ਦੀ ਪ੍ਰਸੰਸ਼ਾ ਕਰਦੇ ਘਰਾਂ ਨੂੰ ਪਰਤੇ।

ਸੰਨ 2005 ਈ. ਦੀ ਗੱਲ ਹੈ, ਨਾਮਧਾਰੀ ਟੀਮ ਅਮਰੀਕਾ ਜਾਣ ਲਈ ਦਿੱਲੀ ਅਮਰੀਕਾ ਅੰਬੈਸੀ ਦੇ ਬਾਹਰ ਆਪਣੀ ਇੰਟਰਵਿਊ ਦੀ ਉਡੀਕ ਕਰ ਰਹੀ ਸੀ। ਉੱਥੇ ਸ. ਦਲਮੇਘ ਸਿੰਘ (ਸੈਕਟਰੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਆਏ। ਉਹਨਾਂ ਨੇ ਪੁੱਛਿਆ ਕਿ "ਇਹ ਕੋਈ ਨਾਮਧਾਰੀਆਂ ਦਾ ਰਾਗੀ ਜਥਾ, ਅਮਰੀਕਾ ਜਾ ਰਿਹਾ ਹੈ?" ਜਦੋਂ ਖਿਡਾਰੀਆਂ ਨੇ ਦੱਸਿਆ ਕਿ ਇਹ ਸਾਰੇ ਮੁੰਡੇ ਨਾਮਧਾਰੀ ਹਾਕੀ ਟੀਮ ਦੇ ਖਿਡਾਰੀ ਹਨ, ਤਾਂ ਉਹ ਉਹਨਾਂ ਨੂੰ ਗੁਰਸਿੱਖੀ ਬਾਣੇ 'ਚ ਵੇਖ ਬਹੁਤ ਹੈਰਾਨ ਵੀ ਹੋਏ ਤੇ ਖੁਸ਼ ਵੀ। ਬਾਅਦ ਵਿੱਚ ਉਹਨਾਂ ਯਤਨ ਕਰਕੇ ਨਾਮਧਾਰੀ ਸਿੱਖੀ ਪਹਿਰਾਵੇ ਵਾਲੀ ਟੀਮ ਦੀ ਤਰਜ਼ 'ਤੇ ਸ਼੍ਰੋਮਣੀ ਕਮੇਟੀ ਦੀ ਹਾਕੀ ਟੀਮ ਬਣਾਉਣ ਦਾ ਯਤਨ ਕੀਤਾ।

ਅਨਮੋਲਕ ਸਿੰਘ ਦੱਸਦੇ ਹਨ ਕਿ ਇੱਕ ਵਾਰ ਸੈਕਰਾਮੈਂਟੋ (ਅਮਰੀਕਾ) ਹਾਕੀ ਟੂਰਨਾਮੈਂਟ ਵਿੱਚ ਮੈਂ ਤੇ ਗੁਰਚਰਨ ਸਿੰਘ (ਚੰਨਾ) ਖੇਡਣ ਗਏ। ਟੂਰਨਾਮੈਂਟ ਵਾਲਿਆਂ ਨੇ ਸ. ਸੁਰਿੰਦਰ ਸਿੰਘ ਸੋਢੀ (ਹਾਕੀ ਓਲੰਪੀਅਨ 1980, ਗੋਲਡ ਮੈਡਲਿਸਟ) ਨੂੰ ਮੁੱਖ ਮਹਿਮਾਨ ਵਜੋਂ ਸੱਦਿਆ ਹੋਇਆ ਸੀ। ਜਦੋਂ ਸ. ਸੁਰਿੰਦਰ ਸਿੰਘ ਹੁਰਾਂ ਨੂੰ ਕੁਝ ਬੋਲਣ ਲਈ ਆਖਿਆ ਤਾਂ ਉਹਨਾਂ ਟੂਰਨਾਮੈਂਟ ਕਰਵਾਉਣ ਵਾਲਿਆਂ ਦੇ ਯਤਨ ਦੀ ਸ਼ਲਾਘਾ ਕਰਨ ਤੋਂ ਪਹਿਲਾਂ ਨਾਮਧਾਰੀ ਸੰਸਥਾ ਦੇ ਹਾਕੀ ਯੋਗਦਾਨ ਬਾਰੇ ਕਾਫ਼ੀ ਪ੍ਰਸੰਸਾ ਕੀਤੀ। ਸ. ਸੋਢੀ ਨੇ ਵੱਡੀ ਭੀੜ ਨੂੰ ਸੰਬੋਧਤ ਹੁੰਦਿਆਂ ਕਿਹਾ ਕਿ "ਆਹ, ਦੋ ਖਿਡਾਰੀ (ਅਨਮੋਲਕ ਸਿੰਘ ਤੇ ਗੁਰਚਰਨ ਸਿੰਘ) ਜਿਸ ਸੰਸਥਾ ਦੇ ਹਨ, ਉਨ੍ਹਾਂ ਦੀ ਹਾਕੀ ਦੇ ਖੇਤਰ ਵਿੱਚ ਵੱਡੀ ਘਾਲਣਾ ਹੈ। ਇਸ ਸੰਸਥਾ (ਨਾਮਧਾਰੀ) ਨੇ ਸਿੱਖੀ ਦੇ ਪ੍ਰਚਾਰ ਦੇ ਨਾਲ-ਨਾਲ ਹਾਕੀ ਜਗਤ ਨੂੰ ਬਹੁਤ ਨਾਮਵਰ ਖਿਡਾਰੀ ਦਿੱਤੇ ਹਨ। ਸਾਡਾ ਦੇਸ਼ ਭਾਰਤ, ਇਸ ਸੰਸਥਾ ਦਾ ਰਿਣੀ ਹੈ।" ਅਨਮੋਲਕ ਸਿੰਘ ਦੱਸਦੇ ਹਨ ਕਿ ਸੋਢੀ ਸਾਹਿਬ ਦੇ ਮੂੰਹੋਂ ਨਾਮਧਾਰੀ ਸੰਸਥਾ ਤੇ ਸਤਿਗੁਰੂ ਜੀ ਦੀ ਸਿਫ਼ਤ ਸੁਣ ਕੇ ਸਾਨੂੰ ਆਪਣੀ ਵਿਰਾਸਤ 'ਤੇ ਮਾਣ ਮਹਿਸੂਸ ਹੋਇਆ।

ਪਿਛਲੇ ਦਿਨੀਂ ਭਾਰਤੀ ਹਾਕੀ ਟੀਮ ਦੇ ਸਾਬਕਾ ਕੋਚ ਹਰਿੰਦਰ ਸਿੰਘ ਸਤਿਗੁਰੂ ਉਦੇ ਸਿੰਘ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਏ। ਉਹਨਾਂ ਗੱਲਬਾਤ ਕਰਦਿਆਂ ਆਖਿਆ ਕਿ ਅੱਜ ਦੇ ਸਮੇਂ ਵਿੱਚ ਯੂਰਪੀਅਨ ਹਾਕੀ ਦੇ ਵਧਦੇ ਪ੍ਰਭਾਵ ਕਰਕੇ ਏਸ਼ੀਅਨ ਸਟਾਈਲ ਕਲਾਤਮਕ ਹਾਕੀ ਖ਼ਤਮ ਹੋ ਰਹੀ ਹੈ। ਅਜੋਕੇ ਸਮੇਂ ਜੇ ਇੰਡੀਆ ਵਿੱਚ ਕੋਈ ਕਲਾਤਮਕ ਹਾਕੀ (ਡਾਜ਼ ਮਾਰ ਕੇ) ਖੇਡਦਾ ਹੈ, ਤਾਂ ਉਹ ਦੋ ਹੀ ਟੀਮਾਂ ਹਨ। ਪਹਿਲੀ ਨਾਮਧਾਰੀ ਇਲੈਵਨ ਤੇ ਦੂਜੀ ਇੰਡੀਅਨ ਏਅਰ ਲਾਈਨਜ਼, ਜੋ ਆਪ ਵੀ ਖੇਡਦੇ ਹਨ ਤੇ ਵਿਰੋਧੀ ਟੀਮ ਨੂੰ ਵੀ ਖੇਡਣ ਦੇਂਦੇ ਹਨ।

ਨਾਮਧਾਰੀ ਹਾਕੀ ਟੀਮ ਦੇ ਇਸ ਬੈਚ ਦੇ ਦੋ ਖਿਡਾਰੀ ਓਲੰਪਿਕ ਖੇਡਾਂ ਵਿੱਚ ਹਿੱਸਾ ਲੈ ਚੁੱਕੇ ਹਨ। ਜਿਨ੍ਹਾਂ ਵਿੱਚ ਹਰਪਾਲ ਸਿੰਘ 2004 ਏਥਨਜ਼ 'ਚ ਹੋਣ ਵਾਲੀਆਂ ਓਲੰਪਿਕ ਖੇਡਾਂ 'ਚ ਪ੍ਰਤਿਯੋਗੀ ਬਣਿਆ। ਸਰਦਾਰ ਸਿੰਘ 2012 ਲੰਡਨ ਓਲੰਪਿਕ ਤੇ 2016 ਰੀਓ (ਬ੍ਰਾਜ਼ੀਲ) ਓਲੰਪਿਕ ਖੇਡਾਂ ਵਿੱਚ ਹਿੱਸਾ ਲੈ ਚੁੱਕਾ ਹੈ। ਸਰਦਾਰ ਸਿੰਘ ਨੂੰ ਭਾਰਤੀ ਹਾਕੀ ਟੀਮ ਦੀ ਕਪਤਾਨੀ ਕਰਨ ਦਾ ਮਾਣ ਵੀ ਹਾਸਿਲ ਹੈ। ਉਸਨੂੰ ਭਾਰਤ ਦੇ ਪ੍ਰਸਿੱਧ ਇਨਾਮ ਅਰਜੁਨ ਐਵਾਰਡ, ਰਾਜੀਵ ਗਾਂਧੀ ਖੇਲ ਰਤਨ, ਪਦਮ ਸ਼੍ਰੀ ਆਦਿ ਪ੍ਰਾਪਤ ਹੋ ਚੁੱਕੇ ਹਨ। ਬਹੁਤ ਸਾਰੇ ਖਿਡਾਰੀ ਅੰਤਰ-ਰਾਸ਼ਟਰੀ ਮੁਕਾਬਲਿਆਂ ਵਿੱਚ ਭਾਰਤੀ ਟੀਮ ਵੱਲੋਂ ਨੁਮਾਇੰਦਗੀ ਕਰ ਚੁੱਕੇ ਹਨ। ਜਿਨ੍ਹਾਂ ਵਿੱਚੋਂ ਦੀਦਾਰ ਸਿੰਘ, ਅਜਮੇਰ ਸਿੰਘ, ਗੁਰਵਿੰਦਰ ਸਿੰਘ, ਗੁਰਚਰਨ ਸਿੰਘ, ਕਰਮਜੀਤ ਸਿੰਘ, ਅਵਤਾਰ ਸਿੰਘ, ਸਵਿੰਦਰ ਸਿੰਘ, ਜੋਗਾ ਸਿੰਘ ਆਦਿ ਹਨ। ਬਹੁਤ ਸਾਰੇ ਨਾਮਧਾਰੀ ਹਾਕੀ ਟੀਮ ਦੇ ਖਿਡਾਰੀ ਭਾਰਤੀ ਹਾਕੀ ਟੀਮ ਦੇ ਕੈਂਪਾਂ ਵਿੱਚ ਵੀ ਪ੍ਰੈਕਟਿਸ ਕਰ ਚੁੱਕੇ ਹਨ। ਇਸ ਬੈਚ ਦੇ ਖਿਡਾਰੀ ਗੁਰਵਿੰਦਰ ਸਿੰਘ ਤੇ ਕਰਮਜੀਤ ਸਿੰਘ ਨੇ ਭਾਰਤੀ-ਪੰਜਾਬ ਦੀ ਟੀਮ ਦੀ ਨੁਮਾਇੰਦਗੀ ਕਰਦਿਆਂ ਹੋਇਆਂ ਲਾਹੌਰ ਵਿਖੇ ਪਾਕਿਸਤਾਨੀ-ਪੰਜਾਬ ਨਾਲ ਪੰਜਾਬ ਗੇਮਜ਼ ਵਿੱਚ ਖੇਡ ਕੇ ਜਿੱਤ ਪ੍ਰਾਪਤ ਕੀਤੀ।

ਇਹ ਨਾਮਧਾਰੀ ਹਾਕੀ ਟੀਮ ਵਿਦੇਸ਼ਾਂ ਵਿੱਚ ਵੀ ਆਪਣੀ ਜਿੱਤ ਦੇ ਝੰਡੇ ਗੱਡ ਚੁੱਕੀ ਹੈ। ਦੋ ਵਾਰ ਅਮਰੀਕਾ ਵਿਖੇ ਕੈਲੀਫੋਰਨੀਆ ਕੱਪ 2007 ਤੇ 2008 ਵਿੱਚ ਖੇਡ ਕੇ ਦੁਨੀਆਂ ਦੇ ਚੰਗੇ-ਚੰਗੇ ਕਲੱਬਾਂ ਨੂੰ ਮਾਤ ਦੇ ਕੇ ਆਪਣੀ ਖੇਡ ਦਾ ਸਿੱਕਾ ਜਮਾ ਚੁੱਕੀ ਹੈ। ਕਨੇਡਾ ਸਰੀ ਕੱਪ ਦੀ ਸ਼ੁਰੂਆਤ ਨਾਲ ਵੀ ਨਾਮਧਾਰੀ ਖਿਡਾਰੀਆਂ ਦਾ ਯੋਗਦਾਨ ਜੁੜਿਆ ਹੋਇਆ ਹੈ। ਉੱਥੇ ਜਸਬੀਰ ਸਰਾਂ, ਸੁਰਿੰਦਰ ਹੇਅਰ, ਹਰਵਿੰਦਰ ਹੇਅਰ ਟੂਰਨਾਮੈਂਟ ਕਰਵਾਉਂਦੇ ਹਨ। ਪਹਿਲੇ ਸਾਲ ਸੰਨ 2008 ਈ. ਵਿੱਚ ਨਾਮਧਾਰੀ ਟੀਮ ਦੇ ਚਾਰ ਖਿਡਾਰੀ ਸਰਦਾਰ ਸਿੰਘ, ਅਨਮੋਲਕ ਸਿੰਘ, ਸ਼ੇਰ ਸਿੰਘ ਤੇ ਜਸਵੇਦ ਸਿੰਘ ਜਦੋਂ ਖੇਡੇ ਤਾਂ ਉੱਥੋਂ ਦੇ ਦਰਸ਼ਕਾਂ ਤੇ ਉਸ ਕਲੱਬ ਨੇ ਇਹਨਾਂ ਦੀ ਖੇਡ ਬਹੁਤ ਪਸੰਦ ਕੀਤੀ, ਜਿਨ੍ਹਾਂ ਵਲੋਂ ਇਹ ਖੇਡ ਰਹੇ ਸਨ। ਸਾਰਿਆਂ ਨੇ ਜ਼ੋਰ ਪਾਇਆ ਕਿ ਅਗਲੇ ਸਾਲ ਤੁਸੀਂ ਪੂਰੀ ਦੀ ਪੂਰੀ ਨਾਮਧਾਰੀ ਟੀਮ ਲੈ ਕੇ ਆਓ। ਅਗਲੇ ਸਾਲ ਪੂਰੀ ਨਾਮਧਾਰੀ ਟੀਮ ਨੇ ਕਨੇਡਾ ਵਿੱਚ ਆਪਣੀ ਖੇਡ ਦੇ ਜੌਹਰ ਦੇ ਬਲ ਨਾਲ ਕਨੇਡਾ ਵਾਸੀਆਂ ਦੇ ਦਿਲ ਜਿੱਤੇ।

ਇਸ ਬੈਚ ਦੇ ਜਦੋਂ ਕੁਝ ਖਿਡਾਰੀਆਂ ਨੂੰ ਨੌਕਰੀਆਂ ਮਿਲ ਗਈਆਂ ਤਾਂ ਉਹ ਵੱਖ ਵੱਖ ਮਹਿਕਮਿਆਂ ਵਲੋਂ ਖੇਡਣ ਲੱਗੇ। ਹੁਣ

ਨਾਮਧਾਰੀ ਟੀਮ ਨੂੰ ਕੁਝ ਖਿਡਾਰੀ ਗ਼ੈਰ ਨਾਮਧਾਰੀ ਵੀ ਖਿਡਾਉਣੇ ਪੈਂਦੇ। ਨਾਮਧਾਰੀ ਟੀਮ ਨਾਲ ਲੰਮਾ ਸਮਾਂ ਹਾਕੀ ਖੇਡਦੇ ਰਹੇ ਖਿਡਾਰੀ ਜੋਗਾ ਸਿੰਘ ਦੱਸਦੇ ਹਨ ਕਿ "ਮੈਂ ਭਾਵੇਂ ਪਹਿਲਾਂ ਸੁਰਜੀਤ ਅਕੈਡਮੀ ਵਿੱਚ ਖੇਡਦਾ ਸਾਂ, ਪਰ ਕਿਤੇ ਵੀ ਮੇਰਾ ਕੁਝ ਨਾ ਬਣਿਆ। ਮੈਂ ਹਾਕੀ ਛੱਡ ਕੇ ਘਰ ਬੈਠ ਗਿਆ। ਘਰੇ ਗਰੀਬੀ ਬਹੁਤ ਸੀ। ਦਿਹਾੜੀਆਂ ਕਰਨ ਵਾਲੀ ਹੀ ਹਾਲਤ ਸੀ। ਫਿਰ 2005 ਈ. ਵਿੱਚ ਮੇਰਾ ਨਾਮਧਾਰੀ ਟੀਮ ਨਾਲ ਸੰਪਰਕ ਬਣਿਆ। ਮੈਂ ਨਾਮਧਾਰੀ ਟੀਮ ਵਲੋਂ ਫਾਰਵਰਡ ਖੇਡਦਾ ਸੀ। ਮੇਰਾ ਨਾਂ ਜੇ ਹਾਕੀ ਦੇ ਖੇਤਰ ਵਿੱਚ ਰੌਸ਼ਨ ਹੋਇਆ ਤਾਂ ਨਾਮਧਾਰੀਆਂ ਦੀ ਬਦੌਲਤ। ਫਿਰ ਮੈਂ ਭਾਰਤੀ ਟੀਮ ਵੱਲੋਂ ਵੀ ਖੇਡਿਆ। ਅੱਜ ਮੈਂ ਇੰਡੀਅਨ ਏਅਰ ਲਾਈਨਜ਼ 'ਚ ਨੌਕਰੀ ਕਰ ਰਿਹਾ ਹਾਂ। ਬਹੁਤ ਸੁਖੀ ਹਾਂ। ਇਹ ਸਭ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੇ ਸਿੰਘ ਜੀ ਦੀ ਕਿਰਪਾ ਹੈ।"

ਇਸੇ ਤਰ੍ਹਾਂ ਇੱਕ ਹੋਰ ਖਿਡਾਰੀ ਬਚਿੱਤਰ ਮੰਡ ਨੂੰ ਨਾਮਧਾਰੀ ਟੀਮ ਵਲੋਂ ਖੇਡਦੇ ਨੂੰ ਸਾਲ ਕੁ ਹੀ ਹੋਇਆ ਸੀ। ਉਦੋਂ ਨਾਮਧਾਰੀ ਟੀਮ ਦੇ ਅਮਰੀਕਾ ਦੇ ਵੀਜ਼ੇ ਲੱਗ ਗਏ। ਉਹਨੇ ਅਮਰੀਕਾ ਪਹੁੰਚ ਟੂਰਨਾਮੈਂਟ ਖੇਡਣ ਤੋਂ ਬਾਅਦ ਠਾਕੁਰ ਉਦੇ ਸਿੰਘ ਜੀ (ਵਰਤਮਾਨ ਸਤਿਗੁਰੂ ਜੀ) ਨੂੰ ਬੇਨਤੀ ਕੀਤੀ ਕਿ ਮੇਰੇ ਘਰ ਦੀ ਹਾਲਤ ਬਹੁਤ ਮਾੜੀ ਹੈ। ਤਿੰਨ ਭੈਣਾਂ ਦਾ ਮੈਂ ਇਕੱਲਾ ਭਰਾ ਹਾਂ। ਇੰਡੀਆ ਮੈਨੂੰ ਪਤਾ ਨਹੀਂ ਕਿਸੇ ਮਹਿਕਮੇ ਵਿੱਚ ਨੌਕਰੀ ਮਿਲੇ ਜਾਂ ਨਾ ਮਿਲੇ। ਜੇ ਤੁਹਾਡੀ ਮਨਜ਼ੂਰੀ ਹੋਵੇ ਤਾਂ ਮੈਂ ਇੱਥੇ ਅਮਰੀਕਾ ਹੀ ਰਹਿ ਜਾਵਾਂ। ਇੱਥੇ ਮੈਂ ਮਾਇਕ ਤੌਰ 'ਤੇ ਕੁਝ ਸੰਤੁਸ਼ਟ ਹੋ ਸਕਦਾ ਹਾਂ। ਠਾਕੁਰ ਜੀ ਬਿਨਾਂ ਦੇਰੀ ਤੋਂ ਉਹਨੂੰ ਉੱਥੇ ਰਹਿਣ ਦੀ ਮਨਜ਼ੂਰੀ ਦੇ ਦਿੱਤੀ। ਇਸ ਤਰ੍ਹਾਂ ਦੇ ਹੋਰ ਵੀ ਕਈ ਖਿਡਾਰੀ ਹਨ, ਜੋ ਗ਼ੈਰ-ਨਾਮਧਾਰੀ ਸਨ, ਪਰ ਕੁਝ ਸਮਾਂ ਨਾਮਧਾਰੀ ਟੀਮ ਵਲੋਂ ਖੇਡ ਅੱਜ ਵਿਦੇਸ਼ਾਂ 'ਚ ਸੁਖ ਲੈ ਰਹੇ ਹਨ ਜਾਂ ਵੱਖ-ਵੱਖ ਮਹਿਕਮਿਆਂ ਵਿੱਚ ਨੌਕਰੀਆਂ ਕਰ ਰਹੇ ਹਨ।

ਇਸ ਬੈਚ ਵਾਲੀ ਨਾਮਧਾਰੀ ਹਾਕੀ ਟੀਮ ਦਾ ਬਹੁਤ ਵਧੀਆ ਰਿਜ਼ਲਟ ਰਿਹਾ। ਪਿਛਲੇ ਦਿਨੀਂ ਇੱਕ ਦਿਨ ਫੁੱਟਬਾਲ ਗਰਾਊਂਡ 'ਚ ਸਤਿਗੁਰੂ ਉਦੇ ਸਿੰਘ ਜੀ ਵਰਤਮਾਨ ਖੇਡ ਰਹੀ ਨਾਮਧਾਰੀ ਫੁੱਟਬਾਲ ਟੀਮ ਨੂੰ ਸੰਬੋਧਿਤ ਹੁੰਦਿਆਂ ਬਚਨ ਕੀਤਾ- "ਆਹ, ਗੋਲੀ (ਗੁਰਚਰਨ ਸਿੰਘ) ਹੁਰਾਂ ਦੀ ਟੀਮ ਅਤੇ ਅਨਮੋਲਕ ਤੇ ਸ਼ੇਰੇ ਹੁਰਾਂ ਦੀ ਟੀਮ ਬਹੁਤ ਵਧੀਆ ਹਾਕੀ ਖੇਡੀ, ਇਹਨਾਂ ਦੇ ਰਿਜ਼ਲਟ ਬਹੁਤ ਵਧੀਆ ਰਹੇ, ਤੁਸੀਂ ਵੀ ਉਸੇ ਤਰ੍ਹਾਂ ਖੇਡਣਾ।"

*ਚਲਦਾ...*

---

# ਡਾ. ਗੁਰਬਚਨ ਸਿੰਘ ਰਾਹੀ ਦੀ ਪੰਜਾਬੀ ਮਾਂ ਬੋਲੀ ਨੂੰ ਇਤਿਹਾਸਕ ਦੇਣ- ਡਾ. ਦਰਸ਼ਨ ਸਿੰਘ 'ਆਸ਼ਟ'

**ਵੱਕਾਰੀ ਪੁਰਸਕਾਰ ਮਿਲਣ 'ਤੇ ਲਿਖਾਰੀ ਜਗਤ ਵੱਲੋਂ ਵਧਾਈ**



*ਡਾ. ਸੁਰਜੀਤ ਪਾਤਰ ਅਤੇ ਡਾ. ਲਖਵਿੰਦਰ ਜੌਹਲ ਡਾ. ਗੁਰਬਚਨ ਸਿੰਘ ਰਾਹੀ ਦਾ ਸਨਮਾਨ ਕਰਦੇ ਹੋਏ।*

"ਡਾ. ਗੁਰਬਚਨ ਸਿੰਘ ਰਾਹੀ ਦੀ ਪੰਜਾਬੀ ਮਾਂ ਬੋਲੀ ਨੂੰ ਇਤਿਹਾਸਕ ਦੇਣ ਹੈ ਅਤੇ ਉਹਨਾਂ ਵੱਲੋਂ ਪੰਜਾਬੀ ਸਾਹਿਤ ਅਤੇ ਪੰਜਾਬੀ ਅਧਿਆਪਨ ਦੇ ਖੇਤਰ ਵਿਚ ਪਾਏ ਯੋਗਦਾਨ ਨਾਲ ਨਵੀਂ ਪੀੜ੍ਹੀ ਨੂੰ ਪ੍ਰੇਰਣਾ ਅਤੇ ਅਗਵਾਈ ਮਿਲਦੀ ਹੈ।" ਇਹਨਾਂ ਸਤਰਾਂ ਦਾ ਪ੍ਰਗਟਾਵਾ ਪੰਜਾਬੀ ਸਾਹਿਤ ਸਭਾ ਪਟਿਆਲਾ ਦੇ ਸੇਵਾਦਾਰ ਅਤੇ ਸਾਹਿਤ ਅਕਾਦਮੀ ਐਵਾਰਡੀ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਡਾ. ਗੁਰਬਚਨ ਸਿੰਘ ਰਾਹੀ ਨੂੰ ਪੰਜਾਬ ਕਲਾ ਪਰਿਸ਼ਦ ਵੱਲੋਂ ਪ੍ਰਦਾਨ ਕੀਤੇ ਗਏ ਪੁਰਸਕਾਰ ਦੇ ਹਵਾਲੇ ਨਾਲ ਕੀਤਾ। ਡਾ. ਆਸ਼ਟ ਨੇ ਕਿਹਾ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚੋਂ ਐਮ.ਏ. ਪੰਜਾਬੀ ਵਿਚੋਂ ਫਸਟ ਕਲਾਸ ਫਸਟ ਰਹਿਣ ਉਪਰੰਤ ਗੋਲਡ ਮੈਡਲਿਸਟ ਪ੍ਰਾਪਤ ਡਾ. ਰਾਹੀ ਨੇ ਅਨੁਵਾਦ,ਖੋਜ,ਅਧਿਆਪਨ-ਖੇਤਰਾਂ ਵਿਚ ਵਡਮੁੱਲੀ ਭੂਮਿਕਾ ਨਿਭਾਈ। ਉਹਨਾਂ ਨੇ ਜਿੱਥੇ ਵਿਦਿਆਰਥੀਆਂ ਨੂੰ ਮਾਤ ਭਾਸ਼ਾ ਵਿਚ ਪੀ.ਸੀ.ਐਸ. (ਜੁਡੀਸ਼ੀਅਲ ਅਤੇ ਐਗਜੈਕਟਿਵ) ਦੀ ਤਾਲੀਮ ਦਿਤੀ ਉਥੇ ਪੰਜਾਬੀ ਕਾਵਿ,ਆਲੋਚਨਾ,ਬਾਲ ਸਾਹਿਤ,ਸੰਪਾਦਨ,ਨਾਟਕ,ਅਨੁਵਾਦ,ਲਿਪੀਅੰਤਰਣ ਅਤੇ ਸਹਿਯੋਗੀ ਲੇਖਕ ਵਜੋਂ ਜ਼ਿਕਰਯੋਗ ਕੰਮ ਕੀਤਾ ਹੈ। ਜਲੰਧਰ ਦੂਦਰਸ਼ਨ ਵੱਲੋਂ ਚਲਾਏ ਪ੍ਰੋਗਰਾਮ 'ਪਾਠਸ਼ਾਲਾ' ਦਾ ਸੰਚਾਲਨ ਕਰਨ ਦੇ ਨਾਲ ਨਾਲ ਉਹਨਾਂ ਨੇ ਪੰਜਾਬੀ ਦੇ ਬਹੁਪੱਖੀ ਵਿਕਾਸ ਲਈ ਨਿਰੰਤਰ ਕਾਰਜ ਕੀਤਾ। ਪੰਜਾਬੀ ਸਾਹਿਤ ਸਭਾ ਪਟਿਆਲਾ ਦੀ ਲੰਮੇ ਸਮੇਂ ਤੋਂ ਸਰਪ੍ਰਸਤੀ ਕਰ ਰਹੇ ਅਤੇ ਅਨੇਕ ਹੋਰ ਪੁਰਸਕਾਰ ਪ੍ਰਾਪਤ ਕਰ ਚੁੱਕੇ ਡਾ. ਗੁਰਬਚਨ ਸਿੰਘ ਰਾਹੀ ਨੂੰ ਮਿਲੇ ਇਸ ਵੱਕਾਰੀ ਪੁਰਸਕਾਰ ਨਾਲ ਪਟਿਆਲਾ ਜ਼ਿਲ੍ਹੇ ਦੇ ਨਾਲ ਨਾਲ ਮਾਂ ਬੋਲੀ ਦਾ ਵੀ ਸਿਰ ਉੱਚਾ ਹੋਇਆ ਹੈ।

# ਡਾ. ਦਰਸ਼ਨ ਸਿੰਘ 'ਆਸ਼ਟ' ਛੇਵੀਂ ਵਾਰ ਸਰਬਸੰਮਤੀ ਨਾਲ ਪੰਜਾਬੀ ਸਾਹਿਤ ਸਭਾ ਪਟਿਆਲਾ ਦੇ ਪ੍ਰਧਾਨ ਚੁਣੇ ਗਏ

### ਵਿਜੇਤਾ ਭਾਰਦਵਾਜ ਬਣੇ ਜਨਰਲ ਸਕੱਤਰ

12 ਮਾਰਚ 2022 ਨੂੰ ਪੰਜਾਬੀ ਸਾਹਿਤ ਸਭਾ (ਰਜਿ.)ਪਟਿਆਲਾ ਦੀ ਚੋਣ ਇਕੱਤਰਤਾ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਵਿਖੇ ਹੋਈ ਜਿਸ ਵਿਚ ਸਾਹਿਤ ਅਕਾਡਮੀ ਐਵਾਰਡੀ ਡਾ. ਦਰਸ਼ਨ ਸਿੰਘ 'ਆਸ਼ਟ' (ਪੰਜਾਬੀ ਯੂਨੀਵਰਸਿਟੀ,ਪਟਿਆਲਾ) ਨੂੰ 2022-2024 ਲਈ ਸਰਬਸੰਮਤੀ ਨਾਲ ਛੇਵੀਂ ਵਾਰੀ ਸਭਾ ਦਾ ਪ੍ਰਧਾਨ ਚੁਣਿਆ ਗਿਆ। ਉਘੀ ਪੰਜਾਬੀ ਕਵਿੱਤਰੀ ਵਿਜੇਤਾ ਭਾਰਦਵਾਜ ਜਨਰਲ ਸਕੱਤਰ, ਕਹਾਣੀਕਾਰ ਬਾਬੂ ਸਿੰਘ ਰੈਹਲ ਸੀਨੀਅਰ ਮੀਤ ਪ੍ਰਧਾਨ,ਰਘਬੀਰ ਸਿੰਘ ਮਹਿਮੀ ਵਿੱਤ ਸਕੱਤਰ ਅਤੇ ਦਵਿੰਦਰ ਪਟਿਆਲਵੀ ਪ੍ਰੈਸ ਸਕੱਤਰ ਚੁਣੇ ਗਏ।ਇਹ ਚੋਣ ਇਕੱਤਰਤਾ ਸਭਾ ਦੇ ਸਲਾਹਕਾਰ ਅਤੇ ਉੱਘੇ ਵਿਦਵਾਨ ਡਾ. ਗੁਰਬਚਨ ਸਿੰਘ ਰਾਹੀ ਦੀ ਸੁਯੋਗ ਅਗਵਾਈ ਅਧੀਨ ਸੰਪੰਨ ਹੋਈ।




*ਸਰਬਸੰਮਤੀ ਨਾਲ ਛੇਵੀਂ ਵਾਰ ਚੁਣੇ ਗਏ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ' ਅਤੇ ਕਾਰਜਕਾਰਨੀ ਦਾ ਹਾਰਾਂ ਨਾਲ ਸੁਆਗਤ ਕਰਦੇ ਹੋਏ ਸਭਾ ਦੇ ਮੈਂਬਰ।*

ਚੋਣ ਉਪਰੰਤ ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਸਭਾ ਦੇ ਸਮੂਹ ਮੈਂਬਰਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਉਹ ਸਭਾ ਦੇ ਸਮੂਹ ਮੈਂਬਰਾਂ ਦੇ ਧੰਨਵਾਦੀ ਹਨ ਜਿਨ੍ਹਾਂ ਨੇ ਉਹਨਾਂ ਨੂੰ ਸਰਬਸੰਮਤੀ ਨਾਲ ਪੰਜਾਬ ਦੀ ਉਸ ਮਾਨਮੱਤੀ ਸਾਹਿਤ ਸਭਾ ਦੀ ਸੇਵਾ ਕਰਨ ਦਾ ਨਿਰੰਤਰ ਮੌਕਾ ਪ੍ਰਦਾਨ ਕੀਤਾ ਹੈ ਜਿਸ ਦੀ ਅਗਵਾਈ ਜਸਵੰਤ ਸਿੰਘ ਵੰਤਾ,ਦਰਸ਼ਨ ਸਿੰਘ ਆਵਾਰਾ,ਡਾ. ਗੁਰਚਰਨ ਸਿੰਘ,ਪ੍ਰਿੰ. ਸੰਤ ਸਿੰਘ ਸੇਖੋਂ ਅਤੇ ਪ੍ਰਿੰ. ਮੋਹਨ ਸਿੰਘ ਪ੍ਰੇਮ ਵਰਗੇ ਕੱਦਾਵਰ ਕਲਮਕਾਰ ਕਰਦੇ ਰਹੇ ਹਨ।ਡਾ. 'ਆਸ਼ਟ' ਨੇ ਕਿਹਾ ਕਿ ਉਹ ਆਪਣੀ ਕਾਰਜਕਾਰਨੀ ਨਾਲ ਮਿਲ ਕੇ ਯੁਵਾ ਲਿਖਾਰੀਆਂ ਵਿਚ ਮਾਤ-ਭਾਸ਼ਾ ਪ੍ਰਤੀ ਚੇਤਨਾ ਪੈਦਾ ਕਰਨ ਅਤੇ ਇਸ ਨੂੰ ਬਣਦਾ ਮਾਣ ਸਤਿਕਾਰ ਦਿਵਾਉਣ ਲਈ ਨਿਰੰਤਰ ਯਤਨ ਕਰਦੇ ਰਹਿਣਗੇ।ਇਸ ਮੌਕੇ ਤੇ ਵੱਡੀ ਗਿਣਤੀ ਲੇਖਕਾਂ ਨੇ ਆਪਣੇ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਸਭਾ ਦੇ ਪਿਛਲੇ ਪ੍ਰਧਾਨਾਂ ਵਾਂਗ ਡਾ. 'ਆਸ਼ਟ' ਦੀ ਅਗਵਾਈ ਹੇਠ ਪੰਜਾਬੀ ਸਾਹਿਤ ਸਭਾ ਪਟਿਆਲਾ ਨੇ ਦੇਸ ਵਿਦੇਸ ਵਿਚ ਨਾਮਣਾ ਖੱਟਿਆ ਹੈ ਅਤੇ ਪੰਜਾਬੀ ਸਾਹਿਤ ਦੀ ਲਹਿਰ ਦਾ ਫੈਲਾਓ ਹੋਇਆ ਹੈ।

ਇਸ ਦੌਰਾਨ ਸਟੇਜੀ ਕਵੀ ਕੁਲਵੰਤ ਸਿੰਘ ਮੁੱਖ ਸਰਪ੍ਰਸਤ,ਡਾ. ਗੁਰਬਚਨ ਸਿੰਘ ਰਾਹੀ ਸਰਪ੍ਰਸਤ, ਅਮਰ ਗਰਗ ਕਲਮਦਾਨ ਧੂਰੀ,ਡਾ. ਰਾਜਵੰਤ ਕੌਰ ਪੰਜਾਬੀ,ਡਾ. ਹਰਪ੍ਰੀਤ ਸਿੰਘ ਰਾਣਾ ਅਤੇ ਸੁਰਿੰਦਰ ਕੌਰ ਬਾੜਾ ਮੀਤ ਪ੍ਰਧਾਨ, ਡਾ.ਇੰਦਰਪਾਲ ਕੌਰ ਅਤੇ ਬਲਵਿੰਦਰ ਸਿੰਘ ਭੱਟੀ ਸੰਯੁਕਤ ਸਕੱਤਰ, ਜੋਗਾ ਸਿੰਘ ਧਨੌਲਾ ਅਤੇ ਸਤੀਸ਼ ਵਿਦਰੋਹੀ ਸਹਾਇਕ ਸਕੱਤਰ ਵਜੋਂ ਚੁਣੇ ਗਏ।ਸਤਨਾਮ ਸਿੰਘ ਮੱਟੂ ਅਤੇ ਗੁਰਪ੍ਰੀਤ ਸਿੰਘ ਜਖਵਾਲੀ ਵਿਸ਼ੇਸ਼ ਤਾਲਮੇਲ ਸਕੱਤਰ ਚੁਣੇ ਗਏ। ਜਦੋਂ ਕਿ ਯੁਵਾ ਲੇਖਕਾਂ ਦੇ ਪ੍ਰਤਿਨਿਧਾਂ ਵਜੋਂ ਕੁਲਦੀਪ ਕੌਰ ਭੁੱਲਰ,ਨਵਦੀਪ ਸਿੰਘ ਮੁੰਡੀ,ਹਰਗੁਣਪ੍ਰੀਤ ਸਿੰਘ,ਕੁਲਦੀਪ ਪਟਿਆਲਵੀ ਅਤੇ ਪ੍ਰਭਲੀਨ ਕੌਰ ਪਰੀ ਚੁਣੇ ਗਏ।

ਡਾ. ਤ੍ਰਿਲੋਕ ਸਿੰਘ ਆਨੰਦ, ਡਾ. ਅਮਰ ਕੋਮਲ, ਮਨਜੀਤ ਪੱਟੀ,ਕੈਪਟਨ ਚਮਕੌਰ ਸਿੰਘ ਚਹਿਲ, ਬਲਦੇਵ ਸਿੰਘ ਬਿੰਦਰਾ ਅਤੇ ਕੁਲਵੰਤ ਸਿੰਘ ਨਾਰੀਕੇ ਨੂੰ ਸਲਾਹਕਾਰ ਥਾਪਿਆ ਗਿਆ।

ਕਾਰਜਕਾਰਨੀ ਮੈਂਬਰਾਂ ਵਿਚ ਬਲਬੀਰ ਸਿੰਘ ਦਿਲਦਾਰ,ਸਤਨਾਮ ਕੌਰ ਚੌਹਾਨ,ਕਮਲ ਸੇਖੋਂ, ਹਰਿੰਦਰ ਸਿੰਘ ਗੋਗਨਾ ਨੂੰ ਲਿਆ ਗਿਆ। ਇਸਤਰੀ ਮੈਂਬਰਾਂ ਵਜੋਂ ਆਸ਼ਾ ਸ਼ਰਮਾ, ਰਮਾ ਰਾਮੇਸ਼ਵਰੀ ਘਾਰੂ,ਰਾਜਵਿੰਦਰ ਕੌਰ ਜਟਾਣਾ,ਹਰਦੀਪ ਕੌਰ ਜੱਸੋਵਾਲ ਅਤੇ ਸਜਨੀ ਵਿਸ਼ੇਸ਼ ਤੌਰ ਤੇ ਚੁਣੇ ਗਏ।ਐਡਵੋਕੇਟ ਦਲੀਪ ਸਿੰਘ ਵਾਸਨ ਨੂੰ ਸਭਾ ਦਾ ਕਾਨੂੰਨੀ ਸਲਾਹਕਾਰ ਥਾਪਿਆ ਗਿਆ ਹੈ।

ਇਸ ਦੌਰਾਨ ਬੀਤੇ ਢਾਈ ਸਾਲਾਂ ਦੌਰਾਨ ਸਦੀਵੀ ਵਿਛੋੜਾ ਦੇ ਗਏ ਸਭਾ ਦੇ ਸਤਿਕਾਰਿਤ ਸਾਹਿਤਕਾਰਾਂ ਅਤੇ ਉਹਨਾਂ ਦੇ ਪਰਿਵਾਰਕ ਮੈਂਬਰਾਂ ਦੀ ਆਤਮਿਕ ਸ਼ਾਂਤੀ ਲਈ ਦੋ ਮਿੰਟ ਦਾ ਮੌਨ ਧਾਰਨ ਕਰਕੇ ਅਕੀਦਤ ਦੇ ਫੁੱਲ ਭੇਂਟ ਕੀਤੇ ਗਏ।

-ਪ੍ਰੈਸ ਰਿਪੋਰਟ

# ਵਧਾਈਆਂ

ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਮੁੱਖ ਮੰਤਰੀ ਸ੍ਰੀ ਮਨੋਹਰ ਨਾਲ ਖੱਟਰ ਸ੍ਰ. ਲਖਵਿੰਦਰ ਸਿੰਘ ਬਾਜਵਾ ਨੂੰ "ਸੰਤ ਤਰਨ ਸਿੰਘ ਵਹਿਮੀ ਪੁਰਸਕਾਰ" ਪ੍ਰਦਾਨ ਕਰਦੇ ਹੋਏ।







ਸ੍ਰੀ ਮਨੋਹਰ ਲਾਲ ਖੱਟਰ ਸ੍ਰ. ਕਰਨੈਲ ਸਿੰਘ ਅਸਪਾਲ ਨੂੰ "ਰਾਗੀ ਢਾਡੀ ਪੁਰਸਕਾਰ" ਪ੍ਰਧਾਨ ਕਰਦੇ ਹੋਏ।




ਸ੍ਰੀ ਮਨੋਹਰ ਲਾਲ ਖੱਟਰ ਸ੍ਰ. ਪੂਰਨ ਸਿੰਘ ਨਿਰਾਲਾ ਨੂੰ "ਹਰਭਜਨ ਸਿੰਘ ਰੈਨੂੰ ਪੁਰਸਕਾਰ" ਪ੍ਰਦਾਨ ਕਰਦੇ ਹੋਏ।




ਕਵਿਤਾ ਉਤਸਵ ਨਾਭਾ ਦੀ ਸਿਲਵਰ ਜੁਬਲੀ ਸਮੇਂ ਡਾ. ਸੁਰਜੀਤ ਪਾਤਰ, ਡਾ. ਲਖਵਿੰਦਰ ਜੌਹਲ, ਸ੍ਰੀ ਗੁਰਚਰਨ ਸੱਗੂ ਅਤੇ ਸ੍ਰ. ਦਰਸ਼ਨ ਬੁੱਟਰ ਸ੍ਰ. ਸੁਵਰਨ ਸਿੰਘ ਵਿਰਕ ਨੂੰ ਸਨਮਾਨਿਤ ਕਰਦੇ ਹੋਏ।

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 30-03-2022 Date of Posting : 04-04-2022
Total Pages -56 **April-2022**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720